


ੴ ਸਤਿਗੁਰ ਪ੍ਰਸਾਦਿ॥
ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਜੇਠ-ਹਾੜ, ਸੰਮਤ ਨਾਨਕਸ਼ਾਹੀ ੫੪੬ ਜੂਨ 2014

ਜਿਲਦ ੫੮ ਅੰਕ ੩

*ਸੰਪਾਦਕ*
ਸਿਮਰਜੀਤ ਸਿੰਘ




## ਚੰਦਾ

| | |
|---|---|
| ਪ੍ਰਤੀ ਕਾਪੀ (ਦੇਸ਼) | ` ੫ |
| ਸਾਲਾਨਾ (ਦੇਸ਼) | ` ੫੦ |
| ਪੰਜ ਸਾਲ (ਦੇਸ਼) | ` ੨੫੦ |
| ਲਾਈਫ਼ (ਦੇਸ਼) | ` ੫੦੦ |
| ਸਾਲਾਨਾ ਵਿਦੇਸ਼ | ` ੧੨੫੦ |
| ਪੰਜ ਸਾਲ (ਵਿਦੇਸ਼) | ` ੫੦੦੦ |
| ਲਾਈਫ਼ ਵਿਦੇਸ਼ | ` ੧੦੦੦੦ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ:** 304 **ਫੈਕਸ :** 0183-2553919
website : www.sgpc.net
e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab.
Vide Circular No. 4580-2/25-58-B-49154 Dated Oct. 1958

## qqkrw

# ਗੁਰਬਾਣੀ ਵਿਚਾਰ

*ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥*
*ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥*
*ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ॥*
*ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥*
*ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥*
*ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ॥*
*ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ॥*
*ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ॥*
*ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥ (ਪੰਨਾ ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ "ਬਾਰਹ ਮਾਹਾ ਮਾਂਝ" ਦੇ ਇਸ ਪਦੇ ਵਿਚ ਹਾੜ ਮਹੀਨੇ ਦੇ ਰੁੱਤ ਵਰਣਨ ਦੇ ਪ੍ਰਥਾਏ ਮਨੁੱਖੀ ਜੀਵ-ਇਸਤਰੀ ਨੂੰ ਸੰਸਾਰਕ ਖ਼ਾਹਿਸ਼ਾਂ ਦਾ ਦਿਲੋਂ ਤਿਆਗ ਕਰਦਿਆਂ ਪਰਮਾਤਮਾ ਦੀ ਸੱਚੀ-ਸੁੱਚੀ ਪ੍ਰੇਮਾ-ਭਗਤੀ ਦਾ ਗੁਰਮਤਿ ਮਾਰਗ ਦਰਸਾਉਂਦੇ ਹਨ।

ਗੁਰੂ ਜੀ ਫੁਰਮਾਨ ਕਰਦੇ ਹਨ ਕਿ ਹਾੜ ਦਾ ਮਹੀਨਾ ਤਪਸ਼ ਵਾਲਾ ਉਸ ਜੀਵ ਨੂੰ ਲੱਗਦਾ ਹੈ, ਜਿਸ ਦੇ ਮਨ ਵਿਚ ਪਰਮਾਤਮਾ-ਪਤੀ ਦੀ ਸੁਹਾਵੀ ਯਾਦ ਵਾਸ ਨਹੀਂ ਕਰ ਰਹੀ। ਇਸ ਮਹੀਨੇ ਤਾਪ ਉਸ ਨੂੰ ਮਹਿਸੂਸ ਹੁੰਦਾ ਹੈ, ਜਿਸ ਨੇ ਜਗਤ 'ਤੇ ਜੀਵਨ ਦੇ ਮੂਲ ਆਧਾਰ ਸਰਬ ਸ਼ਕਤੀਮਾਨ ਪਰਮਾਤਮਾ ਨੂੰ ਤਿਆਗ ਦਿੱਤਾ ਅਰਥਾਤ ਭੁਲਾ ਦਿੱਤਾ ਹੈ ਅਤੇ ਪਰਮਾਤਮਾ ਤੋਂ ਆਸ-ਉਮੀਦ ਨੂੰ ਫਲ ਲੱਗਣ ਦੀ ਤਵੱਕੋਂ ਛੱਡ ਕੇ ਬੰਦੇ ਵਾਲੀ ਆਸ ਰੱਖ ਲਈ ਹੈ। ਗੁਰੂ ਜੀ ਗੁਰਮਤਿ ਸਿਧਾਂਤ ਦੀ ਕਲਿਆਣਕਾਰੀ ਰਮਜ਼ ਬਖ਼ਸ਼ਿਸ਼ ਕਰਦੇ ਹਨ ਕਿ ਮਨੁੱਖ ਨੂੰ ਦੂਜੇ ਮਨੁੱਖਾਂ ਤੋਂ ਵਿਭਿੰਨ ਲੋੜਾਂ ਖ਼ਾਹਿਸ਼ਾਂ ਦੀ ਪੂਰਤੀ ਦੀ ਆਸ ਤਿਆਗ ਕੇ ਸਰਬ ਦਾਤਾਂ ਦੇ ਅਥਾਹ ਅਮੁੱਕ ਖ਼ਜ਼ਾਨੇ ਸਰਬ ਪ੍ਰਤਿਪਾਲਕ ਪਰਮਾਤਮਾ ਦੇ ਦਰ-ਘਰ ਤੋਂ ਹੀ ਆਸ ਕਰਨੀ ਚਾਹੀਦੀ ਹੈ।

ਗੁਰੂ ਜੀ ਸਪੱਸ਼ਟ ਕਰਦੇ ਹਨ ਕਿ ਪਰਮਾਤਮਾ ਨੂੰ ਛੱਡ ਕੇ ਕਿਸੇ ਦੂਸਰੇ, ਕਿਸੇ ਹੋਰ ਨਾਲ ਪਿਆਰ ਕਰਨ 'ਚ ਖੁਆਰੀ ਹੀ ਹੈ, ਜੋ ਮਨੁੱਖ ਦੇ ਗਲ 'ਚ ਫਾਹੀ ਦੇ ਤੁਲ ਹੈ। ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਤਰ੍ਹਾਂ ਦਾ ਕੋਈ ਜੀਵ ਬੀਜ ਬੀਜਦਾ ਹੈ ਇਸ ਮਾਤ-ਲੋਕ ਦੀ ਕਰਮਭੂਮੀ ਤੋਂ ਉਸ ਤਰ੍ਹਾਂ ਦਾ ਉਸ ਨੇ ਫਸਲ ਰੂਪ ਵਿਚ ਕੱਟਣਾ ਹੁੰਦਾ ਹੈ। ਚੰਗੇ ਜਾਂ ਮੰਦੇ ਕਰਮ ਨਾਲ ਇਨਸਾਨ ਦੇ ਮੱਥੇ 'ਤੇ ਲੇਖ ਉਕਰਿਆ ਜਾਂਦਾ ਹੈ। ਚੰਗੇ ਕਰਮ ਕਮਾਉਣ ਲਈ ਪ੍ਰਾਪਤ ਜੀਵਨ ਰੂਪੀ ਰਾਤ ਮੰਦੇ ਕਰਮ ਕਮਾਇਆਂ ਗੁਆ ਲੈਣ 'ਤੇ ਪਿੱਛੋਂ ਮਨੁੱਖ ਦੇ ਪੱਲੇ ਪਛਤਾਵਾ ਹੀ ਪੈਂਦਾ ਹੈ। ਮੰਦੇ ਕਰਮ ਕਮਾ ਕੇ ਜੀਵ-ਇਸਤਰੀ ਜੀਵਨ-ਮਨੋਰਥ ਦੀ ਪੂਰਤੀ ਤੋਂ ਬਿਨਾਂ ਨਿਰਾਸ਼ ਮਨੋਸਥਿਤੀ 'ਚ ਇਸ ਦੁਨੀਆ ਤੋਂ ਜਾਂਦੀ ਹੈ।

ਉਕਤ ਪ੍ਰਚਲਿਤ ਅਣਇੱਛਤ ਵਰਤਾਰੇ ਤੋਂ ਸੁਚੇਤ ਕਰਦੇ ਹੋਏ ਗੁਰੂ ਜੀ ਹੋਏ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੂੰ ਸਾਧੂ-ਭਾਵ ਸਮਰੱਥ ਪੱਥ-ਪ੍ਰਦਰਸ਼ਕ (ਗੁਰੂ) ਮਿਲ ਪੈਂਦਾ ਹੈ ਉਹ ਪਰਮਾਤਮਾ ਦੇ ਦਰ 'ਤੇ ਮੁਕਤ ਭਾਵ ਪ੍ਰਵਾਨ ਹੋ ਜਾਂਦੀਆਂ ਹਨ। ਹੇ ਮਾਲਕ ਪਰਮਾਤਮਾ! ਆਪ ਜੀ ਖ਼ੁਦ ਹੀ ਮਿਹਰ ਕਰੋ ਤਾਂ ਕਿ ਭੁੱਲੀ-ਭਟਕੀ ਜੀਵ-ਇਸਤਰੀ ਨੂੰ ਆਪ ਜੀ ਦੇ ਦੀਦਾਰ ਦੀ ਤੇਹ ਲੱਗ ਜਾਵੇ। ਹੇ ਨਾਨਕ! ਇਹੀ ਅਰਦਾਸ ਧੁਰ ਅੰਦਰੋਂ ਨਿਕਲੇ ਕਿ ਮਾਲਕ ਪਰਮਾਤਮਾ ! ਆਪ ਬਿਨਾਂ ਮੇਰਾ ਹੋਰ ਕੋਈ ਦੂਸਰਾ ਹੈ ਹੀ ਨਹੀਂ ਹੈ ਭਾਵ ਪੂਰਨ ਸਮਰਪਣ ਹੋਵੇ! ਉਸ ਜੀਵ-ਇਸਤਰੀ ਨੂੰ ਹਾੜ ਜੈਸਾ ਸਖ਼ਤ ਗਰਮੀ ਵਾਲਾ ਮਹੀਨਾ ਵੀ ਸੁਹਾਵਣਾ ਹੈ, ਜਿਸ ਦਾ ਮਨ ਉਸ ਪਰਮਾਤਮਾ ਦੀ ਸੱਚੀ ਯਾਦ 'ਚ ਜੀਵਨ ਦਾ ਹਰ ਪਲ ਗੁਜ਼ਾਰਦਾ ਹੈ। ■

spwdkI...

# ਸੱਚ ਦੀ ਲੋਅ

*ਭਾਰਤ ਨੂੰ ਕਈ ਸਦੀਆਂ ਤਕ ਵਿਦੇਸ਼ੀ ਹਮਲਾਵਰਾਂ ਨੇ ਲੁੱਟ ਦਾ ਕੇਂਦਰ ਬਣਾਈ ਰੱਖਿਆ। ਇਨ੍ਹਾਂ ਵਿਦੇਸ਼ੀ ਹਮਲਾਵਰਾਂ ਨੇ ਲੰਬਾ ਸਮਾਂ ਭਾਰਤ 'ਤੇ ਰਾਜ ਕਰ ਕੇ ਇੱਥੋਂ ਦੇ ਅਸਲ ਵਸਨੀਕਾਂ ਨੂੰ ਗ਼ੁਲਾਮੀ ਦੀ ਜ਼ਿੱਲਤ ਭਰੀ ਜ਼ਿੰਦਗੀ ਜਿਊਣ ਦੇ ਆਦੀ ਬਣਾ ਦਿੱਤਾ। ਹਾਕਮਾਂ ਦੇ ਜ਼ੁਲਮਾਂ ਨੂੰ ਚੁੱਪ-ਚਾਪ ਸਹਿ ਜਾਣਾ, ਭਾਰਤੀਆਂ ਦਾ ਸੁਭਾਅ ਹੀ ਬਣ ਗਿਆ ਸੀ। ਸਦੀਆਂ ਬਾਅਦ ਇਸ ਜ਼ੁਲਮ ਦੇ ਵਿਰੁੱਧ ਇਕ ਜ਼ੋਰਦਾਰ ਅਵਾਜ਼ ਬੁਲੰਦ ਹੋਈ, ਜਿਸ ਨੇ ਜ਼ਾਲਮ ਹਾਕਮਾਂ ਦੀਆਂ ਜੜ੍ਹਾਂ ਹਿਲਾਉਣ ਤੋਂ ਲੈ ਕੇ ਜ਼ੁਲਮ ਨੂੰ ਨਾਸ ਕਰਨ ਤਕ ਦੀ ਭੂਮਿਕਾ ਅਦਾ ਕੀਤੀ। ਇਸ ਬੁਲੰਦ ਅਵਾਜ਼ ਦੇ ਮਾਲਕ ਸਨ, ਧੰਨ ਸ੍ਰੀ ਗੁਰੂ ਨਾਨਕ ਦੇਵ ਜੀ। ਗੁਰੂ ਜੀ ਨੇ ਲੋਧੀ ਅਤੇ ਮੁਗ਼ਲ ਸ਼ਾਸਕਾਂ ਨੂੰ ਸੱਚ ਦੀ ਸ਼ਮਸ਼ੀਰ ਦੇ ਚਮਕਾਰੇ ਨਾਲ ਘੇਰਿਆ, ਤਾਂ ਉਨ੍ਹਾਂ ਦਾ ਗਰੂਰ ਤਾਰ-ਤਾਰ ਹੋ ਗਿਆ। ਗੁਰੂ ਜੀ ਨੇ ਜ਼ਾਲਮਾਂ ਦੇ ਲੋਟੂ ਤੇ ਮਾਰੂ ਕਿਰਦਾਰ ਨੂੰ ਸ਼ਰ-ਏ-ਆਮ ਵੰਗਾਰਿਆ। ਮੁਗ਼ਲ ਰਾਜ ਦੇ ਸੰਸਥਾਪਕ ਜ਼ਹੀਰ-ਉ-ਦੀਨ ਬਾਬਰ ਨੇ ਸੱਚ ਦੀ ਅਵਾਜ਼ ਨੂੰ ਦਬਾਉਣ ਲਈ ਸ੍ਰੀ ਗੁਰੂ ਨਾਨਕ ਦੇਵ ਜੀ ਨੂੰ ਕੈਦ ਕਰ ਲਿਆ, ਪਰ ਹਨ੍ਹੇਰੇ ਨੇ ਚਾਨਣ ਨੂੰ ਕਿੰਨੀ ਕੁ ਦੇਰ ਲੁਕਾ ਸਕਣਾ ਸੀ। ਆਖਿਰ ਗੁਰੂ ਜੀ ਦੀ ਅਜ਼ਮਤ ਅੱਗੇ ਸਿਰ ਝੁਕਾਉਣਾ ਪਿਆ। ਸੱਚ ਦੀ ਵਿਰਾਸਤ ਦੇ ਅਗਲੇ ਪੈਰੋਕਾਰ ਸ੍ਰੀ ਗੁਰੂ ਅੰਗਦ ਦੇਵ ਜੀ ਦੀ ਹਜ਼ੂਰੀ ਵਿਚ ਹੁਮਾਯੂੰ ਸਜਦਾ ਕਰਨ ਲਈ ਉਸ ਸਮੇਂ ਆਇਆ ਜਦੋਂ ਉਹ ਰਾਜ- ਸੱਤਾ ਤੋਂ ਮਹਿਰੂਮ ਹੋ ਗਿਆ ਸੀ। ਉਸ ਦੇ ਮਨ ਦੀ ਕਾਲਖ ਅਜੇ ਮਿੱਟੀ ਨਹੀਂ ਸੀ, ਹਉਮੈਂ-ਹੰਕਾਰ ਅਜੇ ਵੀ ਉਸ ਦੇ ਮਨ ਦੇ ਸਿੰਘਾਸਨ 'ਤੇ ਰਾਜ ਕਰ ਰਿਹਾ ਸੀ। ਉਸ ਨੇ ਚਾਨਣ ਨੂੰ ਚੀਰਨ ਲਈ ਤਲਵਾਰ ਦੀ ਮੁੱਠ ਨੂੰ ਹੱਥ ਪਾ ਲਿਆ ਸੀ, ਪਰੰਤੂ ਸੱਚ ਦੀ ਬੇਖੌਫ ਅਵਾਜ਼ ਸੁਣ ਕੇ ਗੁਰੂ ਜੀ ਦੇ ਚਰਨੀਂ ਢਹਿ ਪਿਆ। ਝੂਠ ਨੂੰ ਸੱਚ ਦਾ ਤੇਜ ਝੱਲਣਾ ਔਖਾ ਹੋ ਗਿਆ।*

*ਹੁਮਾਯੂੰ ਦਾ ਪੁੱਤਰ ਤੇ ਵਾਰਸ ਅਕਬਰ ਆਪਣੇ ਪੂਰਵਜਾਂ ਦੇ ਮੁਕਾਬਲੇ ਕੁਝ ਸਿਆਣਾ ਨਿਕਲਿਆ। ਇਸ ਦੇ ਰਾਜ-ਕਾਲ ਸਮੇਂ ਬਾਬੇ ਕੇ ਤੇ ਬਾਬਰ ਕਿਆਂ ਦੇ ਸੰਬੰਧ ਕੁਝ ਸੁਖਾਵੇਂ ਰਹੇ, ਜਿਸ ਕਾਰਨ ਸੱਚ ਨੂੰ ਵਧਣ-ਫੁੱਲਣ ਦਾ ਮੌਕਾ ਵੀ ਮਿਲਿਆ। ਇਸ ਸਮੇਂ ਦੌਰਾਨ ਵੀ ਰਾਜ ਸ਼ਕਤੀ ਦੇ ਕੁਝ ਮਾਲਕ ਕਾਜ਼ੀ, ਮੁੱਲਾਂ-ਮੁਲਾਣੇ ਤੇ ਅਹਿਲਕਾਰਾਂ ਨੇ ਸੱਚ ਨੂੰ ਦਬਾਉਣ ਦੀਆਂ ਕੋਝੀਆਂ ਹਰਕਤਾਂ ਜਾਰੀ ਰੱਖੀਆਂ, ਪਰ ਉਨ੍ਹਾਂ ਦੀ ਕੋਈ ਪੇਸ਼ ਨਾ ਗਈ। ਇਸੇ ਸਮੇਂ ਦੌਰਾਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਦੀ ਉਸਾਰੀ ਕਰ ਕੇ ਉਸ ਅੰਦਰ ਸੱਚ ਦੇ ਸੂਰਜ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕਰ ਦਿੱਤਾ, ਤਾਂ ਕਿ ਰਹਿੰਦੀ ਦੁਨੀਆ ਤਕ ਲੋਕਾਈ ਗੁਰਬਾਣੀ ਤੋਂ ਅਗਵਾਈ ਪ੍ਰਾਪਤ ਕਰਦੀ ਰਹੇ। ਮੁਗ਼ਲ ਬਾਦਸ਼ਾਹ ਜਹਾਂਗੀਰ ਦੇ ਗੱਦੀ 'ਤੇ ਬੈਠਣ ਸਾਰ ਹੀ ਸ਼ੈਤਾਨ ਦੀ ਆਤਮਾ ਫਿਰ ਜਾਗ ਉੱਠੀ। ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਤੱਤੀ ਤਵੀ 'ਤੇ ਬਿਠਾ ਕੇ ਅੰਤਾਂ ਦੇ ਤਸੀਹੇ ਦੇ ਕੇ ਸ਼ਹੀਦ ਕਰ*

ਦਿੱਤਾ ਗਿਆ। ਗੁਰੂ ਜੀ ਦੀ ਸ਼ਹੀਦੀ ਸੱਚ ਦੀ ਲੋਅ ਨੂੰ ਹਮੇਸ਼ਾਂ ਲਈ ਜਗਦਾ ਰੱਖਣ ਲਈ ਪ੍ਰੇਰਨਾ ਸ੍ਰੋਤ ਬਣ ਗਈ। ਇਹ ਸ਼ਹਾਦਤ ਅੱਜ ਤਕ ਸਿੱਖ ਕੌਮ ਲਈ ਪ੍ਰੇਰਨਾ ਸ੍ਰੋਤ ਦਾ ਕੰਮ ਕਰ ਰਹੀ ਹੈ। ਨੌਵੇਂ ਪਾਤਸ਼ਾਹ ਦੀ ਸ਼ਹੀਦੀ ਨੇ ਮਨੁੱਖੀ ਅਧਿਕਾਰਾਂ ਪ੍ਰਤੀ ਸਿੱਖਾਂ ਨੂੰ ਜਾਗ੍ਰਿਤ ਕੀਤਾ। ਇਸ ਤੋਂ ਬਾਅਦ ਤਾਂ ਸਿੱਖ ਇਤਿਹਾਸ ਵਿਚ ਜ਼ੁਲਮ ਦਾ ਟਾਕਰਾ ਕਰਦਿਆਂ ਸ਼ਹੀਦਾਂ ਦੀ ਝੜੀ ਲੱਗ ਗਈ। ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਸੁਸ਼ੋਭਿਤ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਗੁਰਬਾਣੀ ਦਾ ਪ੍ਰਕਾਸ਼ ਸੱਚ ਨੂੰ ਜ਼ੁਲਮ ਵਿਰੁੱਧ ਜੂਝਣ ਦੀ ਪ੍ਰੇਰਨਾ ਦਿੰਦਾ ਰਿਹਾ। ਵਿਰੋਧੀਆਂ ਵੱਲੋਂ ਇਸ ਸੱਚ ਦੇ ਕੇਂਦਰ ਨੂੰ ਤਹਿਸ-ਨਹਿਸ ਕਰਨ ਦੀ ਵਿਉਂਤਾਂ ਵੀ ਤਿਆਰ ਹੁੰਦੀਆਂ ਰਹੀਆਂ। ਸੰਨ ੧੭੪੦ ਈ: ਵਿਚ ਮੱਸੇ ਰੰਘੜ ਨੇ ਸੱਚ ਦੀ ਰੋਸ਼ਨੀ ਨੂੰ ਮਿਟਾਉਣ ਦੀ ਕੋਸ਼ਿਸ਼ ਹਿੱਤ ਇੱਥੇ ਕਬਜ਼ਾ ਕਰ ਲਿਆ। ਇਸ ਅਸਥਾਨ ਨੂੰ ਅਪਵਿੱਤਰ ਕਰਨ ਦੀ ਕੋਈ ਕਸਰ ਬਾਕੀ ਨਾ ਛੱਡੀ। ਸੱਚ ਦੇ ਵਣਜਾਰੇ ਭਾਈ ਸੁੱਖਾ ਸਿੰਘ ਤੇ ਭਾਈ ਮਹਿਤਾਬ ਸਿੰਘ ਨੇ ਜਾਲਮ ਮੱਸੇ ਰੰਘੜ ਦੀ ਅਣਖ ਮੁਕਾ ਦਿੱਤੀ।

ਸੱਚ ਦਾ ਦੀਪਕ ਫਿਰ ਤੋਂ ਜਗ ਉੱਠਿਆ। ੧੭੪੬ ਈ: ਵਿਚ ਦੀਵਾਨ ਲਖਪਤ ਰਾਏ ਨੇ ਆਪਣੀਆ ਕੋਝੀਆਂ ਹਰਕਤਾਂ ਨਾਲ ਇਸ ਪਵਿੱਤਰ ਅਸਥਾਨ ਦੀ ਬੇਅਦਬੀ ਕਰਨ ਦੀ ਅਵੱਗਿਆ ਕੀਤੀ। ਫਿਰ ਸਲਾਮਤ ਖਾਂ ਨੇ ਸੱਚ ਦੇ ਦੀਪਕ ਨੂੰ ਬੁਝਾਉਣ ਦੀ ਕੋਸ਼ਿਸ਼ ਕੀਤੀ ਤਾਂ ਮਾਰਚ ੧੭੪੮ ਈ: 'ਚ ਸਰਦਾਰ ਜੱਸਾ ਸਿੰਘ ਆਹਲੂਵਾਲੀਆ ਦੀ ਅਗਵਾਈ ਹੇਠ ਸਿੱਖਾਂ ਨੇ ਉਸ ਦੀ ਭਾਜੀ ਮੋੜੀ। ਸਿੱਖਾਂ ਦੀ ਇਸ ਹੱਲਾਸ਼ੇਰੀ ਪਿੱਛੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦੀ ਪ੍ਰੇਰਨਾ ਬਾਖੂਬੀ ਕੰਮ ਕਰ ਰਹੀ ਸੀ। ਸੰਨ ੧੭੫੭ ਈ: 'ਚ ਅਹਿਮਦਸ਼ਾਹ ਅਬਦਾਲੀ ਨੇ ਜਦੋਂ ਸੱਚ ਦੀ ਅਵਾਜ਼ ਨੂੰ ਮਿਟਾਉਣ ਹਿੱਤ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਕੀਤੀ ਤਾਂ ਗੁਰੂ ਕੇ ਸਿੱਖ ਬਾਬਾ ਦੀਪ ਸਿੰਘ ਜੀ ਦੀ ਜਥੇਦਾਰੀ ਹੇਠ ਸਿਰ ਤਲੀ 'ਤੇ ਧਰ ਕੇ ਅਫਗਾਨ ਫ਼ੌਜਾਂ 'ਤੇ ਝਪਟ ਪਏ ਅਤੇ ਸ੍ਰੀ ਹਰਿਮੰਦਰ ਸਾਹਿਬ ਦੀ ਪਵਿੱਤਰਤਾ ਦੀ ਮੁੜ ਬਹਾਲੀ ਹਿੱਤ ਕੁਰਬਾਨ ਹੋ ਗਏ। ਸੰਨ ੧੭੬੨ ਈ: ਤੇ ੧੭੬੪ ਈ: ਵਿਚ ਅਬਦਾਲੀ ਨੇ ਫਿਰ ਸ੍ਰੀ ਹਰਿਮੰਦਰ ਸਾਹਿਬ 'ਤੇ ਹਮਲਾ ਕਰ ਕੇ ਇਸ ਨੂੰ ਤਹਿਸ-ਨਹਿਸ ਕਰਨ ਦੀ ਕੋਸ਼ਿਸ਼ ਕੀਤੀ, ਪਰੰਤੂ ਹਰ ਵਾਰ ਸੱਚ ਦੇ ਪ੍ਰਵਾਨੇ ਆਪਣੀਆਂ ਸ਼ਹਾਦਤਾਂ ਦੇ ਕੇ ਪਹਿਰਾ ਦਿੰਦੇ ਰਹੇ। ਮੁਗ਼ਲਾਂ ਤੋਂ ਬਾਅਦ ਅੰਗਰੇਜ਼ ਸਰਕਾਰ ਨੇ ਵੀ ਇਸ ਸੱਚ ਦੇ ਪ੍ਰੇਰਨਾ ਸ੍ਰੋਤ ਨੂੰ ਖ਼ਤਮ ਕਰਨ ਦੀਆਂ ਅਨੇਕਾਂ ਚਾਲਾਂ ਚੱਲੀਆਂ, ਪਰੰਤੂ ਕਾਮਯਾਬ ਨਾ ਹੋ ਸਕੇ। ਭਾਰਤ ਦੀ ਅੰਗਰੇਜ਼ਾਂ ਤੋਂ ਅਜ਼ਾਦੀ ਮਿਲਣ ਉਪਰੰਤ ੧੯੪੭ ਈ: ਤੋਂ ਬਾਅਦ ੧੯੮੪ ਈ: ਵਿਚ ਵੀ ਦੇਸ਼ ਦੀਆਂ ਫੌਜਾਂ ਨੇ ਇਸ 'ਤੇ ਹਮਲਾ ਕਰ ਕੇ ਆਪਣੀ ਬੇਸਮਝੀ ਦਾ ਸਬੂਤ ਦਿੱਤਾ।

ਪੰਚਮ ਪਾਤਸ਼ਾਹ ਜੀ ਦੀ ਲਾਸਾਨੀ ਸ਼ਹਾਦਤ ਨੇ ਸਿੱਖ ਕੌਮ ਨੂੰ ਸੱਚ ਦੇ ਹੱਕ ਵਿਚ ਡਟਣ ਦੀ ਨਵੀਂ ਦਿਸ਼ਾ ਪ੍ਰਦਾਨ ਕੀਤੀ ਸੀ। ਛੇਵੇਂ ਪਾਤਸ਼ਾਹ ਦੇ ਮੀਰੀ-ਪੀਰੀ ਸਿਧਾਂਤ, ਦਸਵੇਂ ਪਾਤਸ਼ਾਹ ਵੱਲੋਂ ਖਾਲਸੇ ਦੀ ਸਿਰਜਣਾ, ਇਹ ਸਾਰੀਆਂ ਕਾਰਵਾਈਆਂ ਸੱਚ ਦੀ ਸ਼ਕਤੀ ਨੂੰ ਉਭਾਰਣ ਲਈ ਸਨ। ਅੱਜ ਨਾਨਕ ਨਾਮ ਲੇਵਾ ਸਿੱਖ ਹੀ ਨਹੀ, ਸਗੋਂ ਸਾਰਾ ਸੰਸਾਰ ਸਿੱਖ ਗੁਰੂ ਸਾਹਿਬਾਨ ਦੀ ਅਦੁੱਤੀ ਦੇਣ ਸਾਹਵੇਂ ਨਤਮਸਤਕ ਹੋ ਰਿਹਾ ਹੈ, ਜਦਕਿ ਜਹਾਂਗੀਰ, ਔਰੰਗਜ਼ੇਬ ਅਤੇ ਵਕਤ ਦੇ ਅੱਤਿਆਚਾਰੀ ਹਾਕਮ ਜੋ ਸੱਚ ਦੀ ਅਵਾਜ਼ ਨੂੰ ਮਿਟਾਉਣਾ ਚਾਹੁੰਦੇ ਸਨ, ਨੂੰ ਨਫ਼ਰਤ ਦੀ ਨਿਗ੍ਹਾ ਨਾਲ ਵੇਖਦਾ ਹੈ। ■

# ਪੰਚਮ ਪਾਤਸ਼ਾਹ ਦੀ ਅਦੁੱਤੀ ਦੇਣ : ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ

*-ਡਾ. ਬਲਵੰਤ ਸਿੰਘ**

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸਿੱਖ ਪੰਥ ਦੇ ਇਤਿਹਾਸ ਵਿਚ ਇਕ ਅਦੁੱਤੀ ਘਟਨਾ ਹੈ। ੧੬੦੪ ਈ: ਵਿਚ ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਚ ਇਸ ਦੇ ਪਹਿਲੇ ਪ੍ਰਕਾਸ਼ ਤੋਂ ਲੈ ਕੇ ਹੁਣ ਤਕ ਸਿੱਖਾਂ ਦਾ ਇਹ ਦ੍ਰਿੜ੍ਹ ਵਿਸ਼ਵਾਸ ਹੈ ਕਿ ਇਹ ਪਾਵਨ ਗ੍ਰੰਥ ਦੈਵੀ ਇੱਛਾ, ਜੋ ਸ਼ਬਦ ਰੂਪ ਵਿਚ ਪ੍ਰਗਟ ਹੋਈ, ਦਾ ਸਭ ਤੋਂ ਮੌਲਿਕ ਤੇ ਪ੍ਰਮਾਣਿਕ ਭੰਡਾਰ ਹੈ। ਸਿੱਖਾਂ ਲਈ ਇਹ ਸਿਰਫ ਇਕ ਧਰਮ ਗ੍ਰੰਥ ਨਹੀਂ ਬਲਕਿ ਜੀਵੰਤ ਗੁਰੂ ਹੈ, ਜਿਸ ਦੇ ਸੰਦੇਸ਼ ਦੀ ਰੋਸ਼ਨੀ ਵਿਚ ਉਨ੍ਹਾਂ ਨੇ ਸਮੇਂ-ਸਮੇਂ ਆਪਣੇ ਸਿਆਸੀ, ਸਮਾਜੀ ਤੇ ਧਾਰਮਿਕ ਮਸਲਿਆਂ ਦੇ ਹੱਲ ਲਈ ਸੇਧ ਪ੍ਰਾਪਤ ਕੀਤੀ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਇਤਿਹਾਸ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਦੈਵੀ ਸੰਦੇਸ਼ ਤੋਂ ਅਰੰਭ ਹੁੰਦਾ ਹੈ। ਅਸਲ ਵਿਚ ਉਨ੍ਹਾਂ ਦਾ ਦੈਵੀ ਅਨੁਭਵ, ਜੋ ਬਾਣੀ ਰੂਪ ਵਿਚ ਪ੍ਰਗਟ ਹੋਇਆ, ਇਸ ਦੀ ਉਤਪਤੀ ਦਾ ਸਾਰ-ਤੱਤ ਹੈ। ਗੁਰੂ ਸਾਹਿਬ ਬਚਪਨ ਤੋਂ ਹੀ ਧਾਰਮਿਕ ਬਿਰਤੀ ਵਾਲੇ ਸਨ, ਜਿਨ੍ਹਾਂ ਨੂੰ ਸੱਚ ਦੀ ਬੜੀ ਬੇਤਾਬੀ ਨਾਲ ਭਾਲ ਸੀ। ਉਹ ਆਪਣੇ ਆਪ ਨੂੰ ਰੱਬ ਦਾ ਢਾਡੀ ਕਹਿੰਦੇ ਸਨ-- "ਹਉ ਢਾਢੀ ਵੇਕਾਰੁ ਕਾਰੈ ਲਾਇਆ॥" ਉਹ ਬਾਣੀ ਦੇ ਰੂਪ ਵਿਚ ਜੋ ਵਿਅਕਤ ਕਰ ਰਹੇ ਸਨ ਉਹ ਉਨ੍ਹਾਂ ਦੇ ਮਨ ਦੀ ਉਪਜ ਨਹੀਂ, ਬਲਕਿ ਅਕਾਲ ਪੁਰਖ ਤੋਂ ਸਿੱਧੇ ਤੌਰ 'ਤੇ ਪ੍ਰਾਪਤ ਹੋਏ ਇਲਹਾਮ ਦਾ ਨਤੀਜਾ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਉਤਰਾਧਿਕਾਰੀ ਗੁਰੂ ਆਪਣੇ ਆਪ ਨੂੰ 'ਨਾਨਕ' ਜੋਤ ਦੇ ਵਾਰਸ ਤੇ ਵਾਹਨ ਵਿਸ਼ਵਾਸ ਕਰਦੇ ਸਨ। ਉਨ੍ਹਾਂ ਨੇ ਆਪਣੇ ਨਿੱਜੀ ਨਾਮ ਦੀ ਬਜਾਇ 'ਨਾਨਕ' ਛਾਪ ਅਧੀਨ ਹੀ ਬਾਣੀ ਦੀ ਰਚਨਾ ਕੀਤੀ। ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਅੰਮ੍ਰਿਤ ਰੂਪੀ ਬਾਣੀ ਗਿਆਨ-ਧਿਆਨ ਦੀ ਬੜੀ ਉੱਚੀ ਅਵਸਥਾ ਵਿੱਚੋਂ ਆਈ ਹੈ। ਸ੍ਰੀ ਗੁਰੂ ਅਮਰਦਾਸ ਜੀ ਨੇ ਫੁਰਮਾਇਆ ਕਿ ਇਹ ਬਾਣੀ ਸਭ ਬਾਣੀਆਂ ਤੋਂ ਸਰਬੋਤਮ ਹੈ। ਬਾਣੀ ਦੇ ਦੈਵੀ ਸਰੂਪ ਨੂੰ ਸ੍ਰੀ ਗੁਰੂ ਰਾਮਦਾਸ ਜੀ ਨੇ ਬੜੇ ਭਾਵਪੂਰਤ ਸ਼ਬਦਾਂ ਵਿਚ ਸਪੱਸ਼ਟ ਕੀਤਾ ਹੈ:

*ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ*
*ਹਰਿ ਕਰਤਾ ਆਪਿ ਮੁਹਹੁ ਕਢਾਏ॥* (ਪੰਨਾ ੩੦੮)

---

**ਡਾਇਰੈਕਟਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ, ਏ-੧, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ। ਮੋ: ੯੮੫੫੦-੫੭੬੨੪*

ਇਸੇ ਭਾਵ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਵਿਅਕਤ ਕਰਦਿਆਂ ਸਪੱਸ਼ਟ ਕੀਤਾ ਕਿ ਇਹ ਬਾਣੀ ਮੇਰੇ ਆਪਣੇ ਮਨੋ-ਕਲਪਿਤ ਬੋਲ ਨਹੀਂ, ਬਲਕਿ ਮੈਂ ਉਹੋ ਪ੍ਰਗਟਾਇਆ ਹੈ, ਜੋ ਅਕਾਲ ਪੁਰਖ ਵੱਲੋਂ ਹੁਕਮ ਹੈ। ਉਹ ਇਸ ਬਾਣੀ ਨੂੰ ਅਜ਼ਲੀ ਸ੍ਰੋਤ ਤੋਂ ਆਈ ਕਹਿੰਦੇ ਹਨ, ਜਿਸ ਨੇ ਹਰ ਕਿਸਮ ਦੀ ਚਿੰਤਾ ਤੋਂ ਮੁਕਤੀ ਦਿਵਾ ਦਿੱਤੀ ਹੈ-- "ਧੁਰ ਕੀ ਬਾਣੀ ਆਈ॥ ਤਿਨਿ ਸਗਲੀ ਚਿੰਤ ਮਿਟਾਈ॥" ਇਉਂ ਗੁਰਬਾਣੀ ਕੋਈ ਆਮ ਕਿਸਮ ਦੀ ਕਾਵਿ-ਰਚਨਾ ਨਹੀਂ, ਬਲਕਿ ਇਕ ਵੱਖਰੀ ਵੰਨਗੀ ਦਾ ਕਾਵਿ ਸਾਹਿਤ ਹੈ। ਅਸਲ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਤੇ ਉਨ੍ਹਾਂ ਦੇ ਉਤਰਾਧਿਕਾਰੀ ਗੁਰੂ ਸਾਹਿਬਾਨ ਦੇ ਹਿਰਦੇ ਵਿਚ ਅਕਾਲ ਪੁਰਖ ਦਾ ਜੋ ਪ੍ਰਕਾਸ਼ ਹੋਇਆ ਉਸ ਨੂੰ ਉਨ੍ਹਾਂ ਨੇ ਬਾਣੀ ਦੇ ਰੂਪ ਵਿਚ ਅਭਿਵਿਅਕਤ ਕੀਤਾ ਹੈ। ਗੁਰਬਾਣੀ ਦਾ ਸ੍ਰੋਤ ਕੋਈ ਮਨੁੱਖ ਨਹੀਂ ਬਲਕਿ ਆਦਿ-ਜੁਗਾਦਿ ਪਰਮਾਤਮਾ ਹੈ। ਇਸ ਵਿਚਲਾ ਗਿਆਨ ਤ੍ਰੈਕਾਲੀ ਸੱਚ ਹੈ ਅਤੇ ਇਸ ਦਾ ਉਦੇਸ਼ ਸਾਰੀ ਮਨੁੱਖਤਾ ਦਾ ਕਲਿਆਣ ਹੈ। ਗੁਰਬਾਣੀ ਦੀ ਦੈਵੀ ਉਤਪਤੀ ਤੇ ਅਲੌਕਿਕ ਸਰੂਪ ਸੰਬੰਧੀ ਸਿੱਖ ਗੁਰੂ ਸਾਹਿਬਾਨ ਨੇ ਖ਼ੁਦ ਉਲੇਖ ਕੀਤਾ ਹੈ ਤੇ ਸਿੱਖਾਂ ਨੂੰ ਇਸ ਵਿਚ ਪੂਰਣ ਅਕੀਦਾ ਹੈ।

ਸਿੱਖ ਗੁਰੂ ਸਹਿਬਾਨ ਲਈ ਬਾਣੀ ਦਾ ਪ੍ਰਕਾਸ਼, ਇਸ ਦੀ ਸਾਂਭ-ਸੰਭਾਲ ਤੇ ਸੰਚਾਰ ਬੜੀ ਦਿਲਚਸਪੀ ਦਾ ਵਿਸ਼ਾ ਸੀ। ਸਿੱਖ ਇਤਿਹਾਸ ਵਿਚ ਐਸੇ ਬਹੁਤ ਸਾਰੇ ਹਵਾਲੇ ਹਨ ਜੋ ਪੁਸ਼ਟ ਕਰਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਬਾਣੀ ਉਚਾਰਨ ਦੇ ਨਾਲ-ਨਾਲ ਇਸ ਨੂੰ ਲਿਖਤੀ ਰੂਪ ਵੀ ਦਿੰਦੇ ਰਹੇ। ਭਾਈ ਗੁਰਦਾਸ ਜੀ ਦੀ ਗਵਾਹੀ ਅਨੁਸਾਰ ਮੱਕੇ ਦੀ ਯਾਤਰਾ ਸਮੇਂ ਗੁਰੂ ਸਾਹਿਬ ਪਾਸ ਇਕ ਪੋਥੀ ਵੀ ਸੀ। ਅਨੁਮਾਨ ਹੈ ਕਿ ਇਹ ਪੋਥੀ ਉਨ੍ਹਾਂ ਦੀ ਆਪਣੀ ਬਾਣੀ ਤੇ ਭਗਤ-ਬਾਣੀ ਦਾ ਸੰਗ੍ਰਹਿ ਸੀ, ਜੋ ਉਨ੍ਹਾਂ ਹੁਣ ਤਕ ਰਚੀ ਤੇ ਇਕੱਠੀ ਕੀਤੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦਾ ਕਰਤਾਰਪੁਰ ਸਾਹਿਬ ਵਿਖੇ ਨਿਵਾਸ ਗੁਰਬਾਣੀ ਦੀ ਲਿਖਤੀ ਪਰੰਪਰਾ ਦੇ ਵਿਕਾਸ ਲਈ ਬੜਾ ਲਾਹੇਵੰਦ ਸਾਬਿਤ ਹੋਇਆ। ਭਾਈ ਮਨਸੁਖ ਤਿੰਨ ਸਾਲ ਕਰਤਾਰਪੁਰ ਸਾਹਿਬ ਵਿਚ ਰਹਿ ਕੇ ਬਾਣੀ ਦੇ ਉਤਾਰੇ ਹੀ ਕਰਦਾ ਰਿਹਾ। ਇੱਥੇ ਹੀ ਗੁਰੂ ਸਾਹਿਬ ਦੇ ਅਦੇਸ਼ ਅਨੁਸਾਰ ਭਾਈ ਲਹਿਣਾ ਜੀ ਨੇ ਜਪੁ ਜੀ ਸਾਹਿਬ ਨੂੰ ਲਿਖਤੀ ਰੂਪ ਦਿੱਤਾ। ਅਨੁਮਾਨ ਹੈ ਕਿ ਹੁਣ ਤਕ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਜੋ ਬਾਣੀ ਉਚਾਰੀ ਸੀ ਤੇ ਜੋ ਉਨ੍ਹਾਂ ਨੇ ਭਗਤ ਸਾਹਿਬਾਨ ਦੀ ਬਾਣੀ ਸੰਗ੍ਰਹਿਤ ਕੀਤੀ ਸੀ, ਸਭ ਨੂੰ ਭਾਈ ਲਹਿਣਾ ਜੀ ਨੇ ਪੋਥੀ ਰੂਪ ਵਿਚ ਲਿਖਤੀ ਤੌਰ 'ਤੇ ਸੰਭਾਲ ਲਿਆ ਸੀ। ਜਨਮ-ਸਾਖੀ ਪਰੰਪਰਾ ਅਨੁਸਾਰ ਬਾਣੀ ਦੀ ਇਹੋ ਪੋਥੀ ਭਾਈ ਲਹਿਣਾ ਜੀ ਨੂੰ ਗੁਰਿਆਈ ਸਮੇਂ ਬਖ਼ਸ਼ਿਸ਼ ਹੋਈ ਸੀ।

ਸ੍ਰੀ ਗੁਰੂ ਨਾਨਕ-ਬਾਣੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਉਤਪਤੀ ਉੱਪਰ ਅਮਿੱਟ ਛਾਪ ਹੈ। ਇਸ ਨੇ ਦੂਸਰੇ ਸਿੱਖ ਗੁਰੂ ਸਾਹਿਬਾਨ ਨੂੰ ਬਾਣੀ ਉਚਾਰਨ ਲਈ ਪ੍ਰੇਰਨਾ ਦਿੱਤੀ। ਸ੍ਰੀ ਗੁਰੂ ਅੰਗਦ ਦੇਵ ਜੀ ਦੁਆਰਾ ਰਚੀ ਬਾਣੀ ਦਾ ਆਕਾਰ ਭਾਵੇਂ ਬਹੁਤ

ਜ਼ਿਆਦਾ ਨਹੀਂ, ਪਰ ਉਨ੍ਹਾਂ ਦਾ ਗੁਰਬਾਣੀ ਨੂੰ ਸੰਚਾਰਨ ਦੇ ਸਿਲਸਿਲੇ ਵਿਚ ਬੜਾ ਵੱਡਾ ਸਥਾਨ ਹੈ। ਉਨ੍ਹਾਂ ਨੇ ਗੁਰਮੁਖੀ ਲਿਪੀ ਨੂੰ ਮਿਆਰੀ ਆਧਾਰ ਪ੍ਰਦਾਨ ਕੀਤਾ ਤੇ ਇਸ ਨੂੰ ਗੁਰਬਾਣੀ ਦੀਆਂ ਪੋਥੀਆਂ ਲਿਖਣ ਲਈ ਵਰਤੋਂ ਵਿਚ ਲਿਆਂਦਾ। ਸ੍ਰੀ ਗੁਰੂ ਅਮਰਦਾਸ ਜੀ ਦਾ ਗੁਰਬਾਣੀ ਪਰੰਪਰਾ ਨੂੰ ਪ੍ਰਫੁਲਿਤ ਕਰਨ ਵਿਚ ਅਹਿਮ ਯੋਗਦਾਨ ਹੈ। ਉਨ੍ਹਾਂ ਨੇ ਗੁਰਬਾਣੀ ਦੀ ਮੌਲਿਕਤਾ ਨੂੰ ਬੜੀ ਸਿਦਕ-ਦਿਲੀ ਨਾਲ ਬਚਾਈ ਰੱਖਿਆ। ਗੁਰਬਾਣੀ ਵਿਚ ਮਿਲਾਵਟ ਨੂੰ ਰੋਕਣ ਲਈ ਉਨ੍ਹਾਂ ਨੇ ਕੱਚੀ ਤੇ ਸੱਚੀ ਬਾਣੀ ਦਾ ਸਿਧਾਂਤ ਪ੍ਰਸਤੁਤ ਕੀਤਾ। ਇਹੀ ਸਿਧਾਂਤ ਅੱਗੋਂ ਗੁਰਬਾਣੀ ਦਾ ਪ੍ਰਮਾਣਿਕ ਸੰਸਕਰਣ ਤਿਆਰ ਕਰਨ ਲਈ ਇਕ ਮਾਪਦੰਡ ਵਜੋਂ ਕੰਮ ਆਇਆ। ਸ੍ਰੀ ਗੁਰੂ ਅਮਰਦਾਸ ਜੀ ਦੀ ਆਪਣੀ ਬਾਣੀ ਦੇ ਨਾਲ ਹੁਣ ਤਕ ਦੀ ਬਾਣੀ ਦਾ ਅਕਾਰ ਕਾਫੀ ਵਧ ਗਿਆ ਸੀ, ਇਸ ਲਈ ਅਨੁਮਾਨ ਹੈ ਕਿ ਉਨ੍ਹਾਂ ਨੇ ਗੁਰਬਾਣੀ ਦੇ ਸੰਸਕਰਣ ਨੂੰ ਨਵੇਂ ਸਿਰਿਉਂ ਤਰਤੀਬ ਦਿੱਤੀ ਹੋਵੇ। ਸ੍ਰੀ ਗੁਰੂ ਰਾਮਦਾਸ ਜੀ ਨੇ ਗੁਰਬਾਣੀ ਉਚਾਰਦਿਆਂ ਨਵੇਂ ਰਾਗ ਤੇ ਛੰਦ ਪ੍ਰਯੋਗ ਵਿਚ ਲਿਆਂਦੇ, ਜਿਸ ਨਾਲ ਗੁਰਬਾਣੀ ਪਰੰਪਰਾ ਹੋਰ ਸਮ੍ਰਿਧ ਹੋਈ। ਉਨ੍ਹਾਂ ਨੇ "ਸਤਿਗੁਰ ਕੀ ਰੀਸੈ ਹੋਰਿ ਕਚੁ ਪਿਚੁ ਬੋਲਦੇ" ਰਾਹੀਂ ਬੋਲਣ ਪੰਥ ਵਿਰੋਧੀਆਂ ਦੁਆਰਾ ਗੁਰਬਾਣੀ ਦਾ ਮੂੰਹ-ਮੁਹਾਂਦਰਾ ਵਿਗਾੜਨ ਦੀਆਂ ਕੋਸ਼ਿਸ਼ਾਂ ਵੀ ਨਾਕਾਮ ਕੀਤੀਆਂ। ਪੁਰਾਤਨ ਹੱਥ-ਲਿਖਤ ਗ੍ਰੰਥਾਂ ਉੱਪਰ ਅੰਕਿਤ "ਜਪੁ ਗੁਰੂ ਰਾਮਦਾਸ ਜੀਓ ਦੇ ਦਸਖਤਾ ਦਾ ਨਕਲੁ" ਇਹ ਸੁਝਾਉਂਦਾ ਹੈ ਕਿ ਗੁਰਬਾਣੀ ਨੂੰ ਲਿਖਤੀ ਰੂਪ ਵਿਚ ਸੰਚਾਰਨ ਵਾਸਤੇ ਗੁਰੂ ਸਾਹਿਬ ਨੇ ਨਿੱਜੀ ਦਿਲਚਸਪੀ ਲਈ। ੧੫੮੧ ਈ: ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਗੁਰਗੱਦੀ ਸੰਭਾਲਣ ਤੋਂ ਪੂਰਵ ਸਿੱਖ ਧਰਮਸ਼ਾਲਾਵਾਂ ਵਿਚ ਗੁਰਬਾਣੀ ਦੀਆਂ ਪੋਥੀਆਂ ਉਪਲੱਬਧ ਸਨ। ਸਿੱਖ ਸ੍ਰੋਤਾਂ ਦੇ ਆਧਾਰ ਉੱਤੇ ਨਿਸ਼ਚੇ ਨਾਲ ਕਿਹਾ ਜਾ ਸਕਦਾ ਹੈ ਕਿ ਗੁਰਿਆਈ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਗੁਰਬਾਣੀ ਦੀ ਪੋਥੀ ਪ੍ਰਾਪਤ ਹੋਈ ਸੀ। ਪੰਚਮ ਪਾਤਸ਼ਾਹ ਨੇ ਗੁਰਬਾਣੀ ਪਰੰਪਰਾ ਨੂੰ ਪ੍ਰਫੁਲਿਤ ਕਰਨ ਲਈ ਅਦੁੱਤੀ ਯੋਗਦਾਨ ਪਾਇਆ। ਵੱਖੋ-ਵੱਖਰੇ ਰਾਗਾਂ ਤੇ ਛੰਦਾਂ ਵਿਚ ਉਨ੍ਹਾਂ ਨੇ ਲੱਗਭਗ ੨੩੧੨ ਸ਼ਬਦ ਉਚਾਰੇ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਿਸੇ ਵੀ ਬਾਣੀਕਾਰ ਦੀ ਬਾਣੀ ਨਾਲੋਂ ਵਧੇਰੇ ਹਨ। ਭਾਈ ਗੁਰਦਾਸ ਜੀ ਦੇ ਕਹਿਣ ਅਨੁਸਾਰ ਉਸ ਵੇਲੇ ਕਈ ਅਜਿਹੇ ਗੁਰਸਿੱਖ ਸਨ, ਜਿਨ੍ਹਾਂ ਨੇ ਆਪਣੀਆਂ ਸੇਵਾਵਾਂ ਗੁਰਬਾਣੀ ਦੀਆਂ ਪੋਥੀਆਂ ਲਿਖਣ ਲਈ ਸਮਰਪਿਤ ਕੀਤੀਆਂ ਹੋਈਆਂ ਸਨ। ਬਦਕਿਸਮਤੀ ਨਾਲ ਇਸੇ ਸਮੇਂ ਗੁਰਬਾਣੀ ਨੂੰ ਦੂਸ਼ਿਤ ਕਰਨ ਵਾਲੀ ਇਕ ਸੰਪਰਦਾ ਵੀ ਆ ਉੱਭਰੀ।

ਸ੍ਰੀ ਗੁਰੂ ਰਾਮਦਾਸ ਜੀ ਦਾ ਵੱਡਾ ਪੁੱਤਰ ਪ੍ਰਿਥੀ ਚੰਦ ਵੱਡਾ ਹੋਣ ਕਰਕੇ ਗੁਰਿਆਈ ਉੱਪਰ ਆਪਣਾ ਅਧਿਕਾਰ ਸਮਝਦਾ ਸੀ। ਉਸ ਨੇ ਗੁਰਗੱਦੀ ਹੜੱਪ ਕਰਨ ਲਈ ਪੰਥ-ਦੋਖੀਆਂ ਨਾਲ ਗੰਢ-ਤੁਪ ਕਰ ਲਈ ਸੀ। ਉਸ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮੁਕਾਬਲੇ ਆਪਣੀ ਗੁਰਿਆਈ ਸਥਾਪਿਤ ਕਰਨ ਲਈ ਸ੍ਰੀ

ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਦੀ ਤਰ੍ਹਾਂ ਹੇਹਰ ਪਿੰਡ ਵਿਚ ਆਪਣਾ ਕੇਂਦਰ ਕਾਇਮ ਕਰ ਲਿਆ ਸੀ। ਉਸ ਦੀਆਂ ਫੁੱਟ-ਪਾਊ ਚਾਲਾਂ ਨਾਲ ਗੁਰੂ-ਘਰ ਦੇ ਮਸੰਦ, ਭੱਟ, ਡੂਮ ਤੇ ਰਬਾਬੀ ਵੀ ਵੰਡੇ ਗਏ। ਪ੍ਰਿਥੀ ਚੰਦ ਨੇ ਆਪਣੇ ਆਪ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਰੰਪਰਾ ਵਿਚ ਗੁਰੂ ਸਥਾਪਿਤ ਕਰਨ ਲਈ 'ਨਾਨਕ' ਛਾਪ ਅਧੀਨ ਕੱਚੀ ਬਾਣੀ ਰਚਣੀ ਅਰੰਭ ਦਿੱਤੀ ਸੀ। ਉਸ ਨੇ ਆਪਣਾ ਭਾਵੀ ਵਾਰਸ ਕਾਇਮ ਕਰਨ ਲਈ ਆਪਣੇ ਪੁੱਤਰ ਮਿਹਰਬਾਨ ਨੂੰ ਵੀ 'ਨਾਨਕ' ਛਾਪ ਅਧੀਨ ਕੱਚੀ ਬਾਣੀ ਰਚਣ ਲਈ ਪ੍ਰੇਰਿਆ। ਸਿੱਖ ਇਤਿਹਾਸ ਵਿਚ ਮੀਣਾ ਸੰਪ੍ਰਦਾਇ ਵੱਲੋਂ ਕੱਚੀ ਬਾਣੀ ਰਚ ਕੇ ਗੁਰਬਾਣੀ ਦੀ ਮੌਲਿਕਤਾ ਨੂੰ ਦੂਸ਼ਿਤ ਕਰਨ ਦੇ ਕਈ ਹਵਾਲੇ ਪ੍ਰਾਪਤ ਹਨ। ਉਨ੍ਹਾਂ ਨੇ ਆਪਣਾ ਇਕ ਗ੍ਰੰਥ ਵੀ ਬਣਾ ਲਿਆ ਸੀ, ਜਿਸ ਵਿਚ ਗੁਰਬਾਣੀ ਦੇ ਨਾਲ ਕੱਚੀ ਬਾਣੀ ਵੀ ਸ਼ਾਮਲ ਸੀ। ਇਸ ਨਾਲ ਗੁਰਬਾਣੀ ਦੀ ਪ੍ਰਮਾਣਿਕਤਾ ਨੂੰ ਗੰਭੀਰ ਖ਼ਤਰਾ ਪੈਦਾ ਹੋ ਗਿਆ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਬਾਣੀ ਦੀ ਮੌਲਿਕਤਾ ਨੂੰ ਬਰਕਰਾਰ ਰੱਖਣ ਤੇ ਭਵਿੱਖ ਵਿਚ ਸੱਚੀ ਬਾਣੀ ਵਿਚ ਕੱਚੀ ਬਾਣੀ ਦੀ ਮਿਲਾਵਟ ਨੂੰ ਹਮੇਸ਼ਾਂ ਲਈ ਰੋਕਣ ਵਾਸਤੇ ਸਿੱਖ ਪੰਥ ਨੂੰ ਪ੍ਰਮਾਣਿਕ ਧਰਮ ਗ੍ਰੰਥ ਪ੍ਰਦਾਨ ਕਰਨ ਦਾ ਫੈਸਲਾ ਕੀਤਾ। ਫਲਸਰੂਪ ਗੁਰੂ ਸਾਹਿਬ ਨੇ ਸਿੱਖ ਗੁਰੂ ਸਾਹਿਬਾਨ ਤੇ ਭਗਤ ਸਾਹਿਬਾਨ ਨਾਲ ਸੰਬੰਧਿਤ ਦੱਸ ਕੇ ਪ੍ਰਚਾਰਿਤ ਕੀਤੀ ਗਈ ਅਪ੍ਰਮਾਣਿਕ ਰਚਨਾ ਨੂੰ ਹਮੇਸ਼ਾਂ ਲਈ ਰੱਦ ਕਰ ਕੇ ਗੁਰਬਾਣੀ ਦਾ ਪ੍ਰਮਾਣਿਕ ਸੰਗ੍ਰਹਿ ਤਿਆਰ ਕਰਨ ਦੀ ਯੋਜਨਾ ਬਣਾਈ।

ਗੁਰਬਾਣੀ ਦੀ ਪ੍ਰਮਾਣਿਕਤਾ ਦੀ ਪਰਖ ਤੇ ਸੰਪਾਦਨ ਲਈ ਗੰਭੀਰ ਚਿੰਤਨ ਤੇ ਇਕਾਗਰਤਾ ਦੀ ਲੋੜ ਸੀ। ਇਸ ਕਾਰਜ ਲਈ 'ਰਾਮਸਰ' ਦੇ ਰਮਣੀਕ ਤੇ ਇਕਾਂਤ ਸਥਾਨ ਨੂੰ ਚੁਣਿਆ ਗਿਆ। ਭਾਈ ਗੁਰਦਾਸ ਜੀ, ਜਿਨ੍ਹਾਂ ਨੂੰ ਗੁਰਬਾਣੀ ਪਰੰਪਰਾ ਦੇ ਵਧਣ-ਫੁੱਲਣ ਤੇ ਸੰਦੇਸ਼ ਦੀ ਪੂਰੀ ਸੋਝੀ ਸੀ, ਨੂੰ ਲਿਖਾਰੀ ਦਾ ਕਾਰਜ-ਭਾਰ ਸੌਂਪਿਆ ਗਿਆ। ਜਦੋਂ ਗੁਰਬਾਣੀ ਸੰਕਲਨ ਤੇ ਸੰਪਾਦਨ ਦਾ ਕਾਰਜ ਚੱਲ ਰਿਹਾ ਸੀ, ਤਾਂ ਖ਼ਬਰ ਫੈਲ ਗਈ ਕਿ ਗੁਰੂ ਸਾਹਿਬ ਭਗਤ ਸਾਹਿਬਾਨ ਦੀ ਬਾਣੀ ਵੀ ਇਸ ਵਿਚ ਸ਼ਾਮਲ ਕਰ ਰਹੇ ਹਨ। ਉਸ ਵੇਲੇ ਲਾਹੌਰ ਦੇ ਕਾਹਨਾ ਬੈਰਾਗੀ, ਛੱਜੂ ਭਗਤ, ਸ਼ਾਹ ਹੁਸੈਨ ਤੇ ਪੀਲੂ ਨੇ ਆਪਣੀਆਂ ਰਚਨਾਵਾਂ ਗੁਰੂ ਸਾਹਿਬ ਨੂੰ ਸੁਣਾਈਆਂ। ਪੰਚਮ ਪਾਤਸ਼ਾਹ ਨੇ ਇਨ੍ਹਾਂ ਦੀਆਂ ਰਚਨਾਵਾਂ ਨੂੰ ਸਿੱਖ ਵਿਚਾਰਧਾਰਾ ਦੇ ਅਨੁਸਾਰੀ ਨਾ ਸਮਝਦਿਆਂ, ਸਿੱਖ ਧਰਮ ਗ੍ਰੰਥ ਵਿਚ ਦਾਖ਼ਲੇ ਦੇ ਅਯੋਗ ਕਰਾਰ ਦਿੱਤਾ। ਗੰਭੀਰ ਸੋਚ-ਵਿਚਾਰ ਤੇ ਪਰਖ ਉਪਰੰਤ ਪ੍ਰਮਾਣਿਕ ਗੁਰਬਾਣੀ ਦਾ ਜੋ ਲਿਖਤੀ ਸੰਸਕਰਣ ਤਿਆਰ ਹੋਇਆ, ਉਹ ਇਤਿਹਾਸ ਵਿਚ ਆਦਿ ਗ੍ਰੰਥ ਸਾਹਿਬ ਦੇ ਨਾਮ ਨਾਲ ਵੀ ਜਾਣਿਆ ਜਾਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਧੀ-ਪੂਰਵਕ ਤਰਤੀਬ ਦਿੱਤਾ ਗਿਆ ਧਾਰਮਿਕ ਗ੍ਰੰਥ ਹੈ। ਇਸ ਦੀ ਸ਼ੈਲੀ ਵਿਚ ਕਾਵਿ ਗੁਣਾਂ ਤੇ ੩੧ ਰਾਗਾਂ ਦਾ ਬੜਾ ਸੁੰਦਰ ਸੁਮੇਲ ਹੈ। ਇਨ੍ਹਾਂ ਵਿੱਚੋਂ ਕੁਝ ਰਾਗਾਂ ਦੇ ਛਾਇਆ ਲਗ ਰੂਪ ਵੀ ਪ੍ਰਾਪਤ ਹਨ। ਇਸ ਵਿਚ ਕਈ ਭਾਸ਼ਾਵਾਂ

ਤੇ ਉਪ-ਭਾਸ਼ਾਵਾਂ ਦੀਆਂ ਕਾਵਿ-ਵੰਨਗੀਆਂ ਪ੍ਰਾਪਤ ਹਨ। ਬਹੁਤ ਸਾਰੇ ਕਾਵਿ-ਰੂਪ ਤੇ ਲੋਕ-ਧੁਨਾਂ, ਜਿਵੇਂ-- ਵਾਰਾਂ, ਬਾਰਹ ਮਾਹਾ, ਪਟੀ, ਬਾਵਨ ਅਖਰੀ, ਥਿਤੀ, ਰੁਤੀ, ਅਲਾਹੁਣੀਆਂ, ਘੋੜੀਆਂ, ਵਣਜਾਰਾ, ਕਰਹਲੇ, ਕਾਫੀ, ਛੰਤ ਆਦਿ ਇਸ ਵਿਚ ਸਮਿਲਿਤ ਹਨ। ਇਹ ਸਭ ਇਸ ਨੂੰ ਮੱਧਕਾਲੀਨ ਪੰਜਾਬੀ ਸਾਹਿਤ ਦਾ ਅਮੋਲਕ ਭੰਡਾਰ ਸਿੱਧ ਕਰਦੇ ਹਨ। ਹਰ ਰਾਗ ਨੂੰ ਛੰਦਾਂ ਤੇ ਕਾਵਿ ਰੂਪਾਂ ਦੇ ਆਧਾਰ ਉੱਤੇ ਕਈ ਉਪ ਭਾਗਾਂ ਵਿਚ ਵੰਡਿਆ ਗਿਆ ਹੈ। ਇਕ ਕਿਸਮ ਨਾਲ ਛੋਟੇ ਅਕਾਰ ਵਾਲੇ ਸ਼ਬਦ ਪਹਿਲਾਂ ਤੇ ਵੱਡੇ ਆਕਾਰ ਵਾਲੇ ਬਾਅਦ ਵਿਚ ਆਉਂਦੇ ਹਨ। ਰਾਗਾਂ ਅੰਦਰ ਉਪ-ਭਾਗਾਂ ਵਿਚਲੇ ਸ਼ਬਦਾਂ ਵਿਚ ਸਭ ਤੋਂ ਪਹਿਲੇ ਸਥਾਨ ਉੱਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਆਉਂਦੀ ਹੈ ਤੇ ਫਿਰ ਇਤਿਹਾਸਿਕ-ਕ੍ਰਮ ਅਨੁਸਾਰ ਦੂਸਰੇ ਗੁਰੂ ਸਾਹਿਬਾਨ ਦੀ ਬਾਣੀ। ਸਿੱਖ ਗੁਰੂ ਸਾਹਿਬਾਨ ਨੇ ਆਪਣੀ ਬਾਣੀ 'ਨਾਨਕ' ਛਾਪ ਅਧੀਨ ਰਚੀ ਹੈ, ਇਸ ਲਈ ਉਨ੍ਹਾਂ ਦੀ ਬਾਣੀ ਨੂੰ ਨਿਖੇੜਨ ਲਈ 'ਮਹਲਾ' ਪਦ ਦਾ ਪ੍ਰਯੋਗ ਕੀਤਾ ਹੈ। 'ਮਹਲਾ ੧' ਸ੍ਰੀ ਗੁਰੂ ਨਾਨਕ ਦੇਵ ਜੀ ਦਾ ਸੂਚਕ ਹੈ ਤੇ ਇਵੇਂ ਵਧਦੇ ਕ੍ਰਮ ਅਨੁਸਾਰ ਦੂਸਰੇ ਗੁਰੂ ਸਾਹਿਬਾਨ ਲਈ ਇਸ ਦਾ ਪ੍ਰਯੋਗ ਕੀਤਾ ਹੈ। ਭਗਤ ਸਾਹਿਬਾਨ ਦੀ ਬਾਣੀ ਨੂੰ ਸਿੱਖ ਗੁਰੂ ਸਾਹਿਬਾਨ ਦੀ ਬਾਣੀ ਤੋਂ ਬਾਅਦ ਰਾਗਾਂ ਦੇ ਅੰਤ ਵਿਚ ਦਰਜ ਕੀਤਾ ਗਿਆ ਹੈ। ਇਸ ਦੀ ਤਰਤੀਬ ਵਿਚ ਭਗਤ ਕਬੀਰ ਜੀ ਦੀ ਬਾਣੀ ਨੂੰ ਪ੍ਰਥਮ ਸਥਾਨ ਪ੍ਰਾਪਤ ਹੈ। ਮਹੱਤਵਪੂਰਨ ਤੱਥ ਇਹ ਹੈ ਕਿ ਮੱਧਕਾਲੀਨ ਭਗਤਾਂ ਦੀ ਸਭ ਤੋਂ ਵਧੇਰੇ ਪ੍ਰਮਾਣਿਕ ਬਾਣੀ ਇਸ ਗ੍ਰੰਥ ਵਿਚ ਸੰਕਲਿਤ ਹੈ। ਇਉਂ ਭਾਰਤੀ ਉਪ-ਮਹਾਂਦੀਪ ਦੀ ਧਾਰਮਿਕ ਪਰੰਪਰਾ ਦੇ ੫੦੦ ਸਾਲਾਂ ਦਾ ਅਧਿਆਤਮਿਕ ਅਨੁਭਵ, ਜੋ ਸਮਾਜ ਲਈ ਅਤਿ ਕਲਿਆਣਕਾਰੀ ਸੀ, ਨੂੰ ਇਸ ਪਾਵਨ ਗ੍ਰੰਥ ਵਿਚ ਹਮੇਸ਼ਾਂ ਲਈ ਸੰਭਾਲਿਆ ਗਿਆ ਹੈ। ਸ੍ਰੀ ਆਦਿ ਗ੍ਰੰਥ ਸਾਹਿਬ ਦੀ ਸੰਪਾਦਨਾ ਕਰ ਕੇ ਤੇ ਭਾਦੋਂ ਸੁਦੀ ੧, ੧੬੬੧ ਬਿਕ੍ਰਮੀ ਨੂੰ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਵਿਚ ਇਸ ਦਾ ਪ੍ਰਕਾਸ਼ ਕਰਨ ਉਪਰੰਤ ਗੁਰੂ ਸਾਹਿਬ ਇਸ ਦੇ ਸੰਦੇਸ਼ ਨੂੰ ਪ੍ਰਚਾਰਨ ਵਿਚ ਵੀ ਵਿਅਸਤ ਰਹੇ:

*ਗੁਰਬਾਣੀ ਭੰਡਾਰੁ ਭਰਿ ਕੀਰਤਨੁ ਕਥਾ ਰਹੈ ਰੰਗ ਰਤਾ। (ਭਾਈ ਗੁਰਦਾਸ ਜੀ)*

ਸ੍ਰੀ ਆਦਿ ਗ੍ਰੰਥ ਸਾਹਿਬ ਦੀ ਸਥਾਪਨਾ ਤੇ ਸ੍ਰੀ ਹਰਿਮੰਦਰ ਸਾਹਿਬ ਵਿਚ ਇਸ ਦੀ ਸਥਾਪਨਾ ਨਿਰਸੰਦੇਹ ਸਿੱਖ ਪੰਥ ਦੇ ਇਤਿਹਾਸ ਵਿਚ ਇਕ ਬਹੁਤ ਵੱਡਾ ਮੀਲ-ਪੱਥਰ ਹੈ। ਇਸ ਨਾਲ ਗੁਰਬਾਣੀ ਦੇ ਜੋ ਪੁਰਾਤਨ ਸੰਸਕਰਣ ਤੇ ਪੋਥੀਆਂ ਸਿੱਖ ਪੰਥ ਵਿਚ ਪ੍ਰਚਲਿਤ ਸਨ, ਸਭ ਦੀ ਧਾਰਮਿਕ ਤੌਰ 'ਤੇ ਅਹਿਮੀਅਤ ਖ਼ਤਮ ਹੋ ਗਈ। ਸਿੱਖਾਂ ਦੀ ਇਬਾਦਤ ਦਾ ਕੇਂਦਰੀ ਬਿੰਦੂ ਤੇ ਦੈਵੀ-ਗਿਆਨ ਦਾ ਮੁੱਖ ਸ੍ਰੋਤ ਹੋਣ ਤੋਂ ਇਲਾਵਾ ਸ੍ਰੀ ਆਦਿ ਗ੍ਰੰਥ ਸਾਹਿਬ ਨੇ ਸਿੱਖ ਪੰਥ ਨੂੰ ਆਪਣੀ ਨਿਵੇਕਲੀ ਧਾਰਮਿਕ ਪਹਿਚਾਣ ਦਾ ਅਹਿਸਾਸ ਕਰਾਉਣ ਲਈ ਨਵੀਂ ਜਾਗ੍ਰਿਤੀ ਪੈਦਾ ਕੀਤੀ। ਸਿੱਖਾਂ ਪਾਸ ਆਪਣਾ ਧਰਮ ਗ੍ਰੰਥ ਆ ਜਾਣ ਤੋਂ ਕੱਟੜਪੰਥੀ ਹਿੰਦੂ ਤੇ ਮੁਸਲਮਾਨ ਬੜੇ ਦੁਖੀ ਸਨ।

'ਸਿੱਖਾਂ ਦੀ ਭਗਤਮਾਲ' ਅਨੁਸਾਰ ਹਿੰਦੂ ਪੁਜਾਰੀ ਸ਼੍ਰੇਣੀ ਸਿੱਖਾਂ ਨੂੰ ਗੁਰਬਾਣੀ ਦੀ ਬਜਾਇ ਸੰਸਕ੍ਰਿਤ ਦੇ ਸ਼ਾਸਤਰ ਪੜ੍ਹਨ ਲਈ ਮਜ਼ਬੂਰ ਕਰਦੀ ਸੀ। ਇਨਕਾਰ ਦੀ ਸੂਰਤ ਵਿਚ ਸਿੱਖਾਂ ਨੂੰ ਸਮਾਜਿਕ ਬਹਿਸ਼ਕਾਰ ਦਾ ਸਾਹਮਣਾ ਵੀ ਕਰਨਾ ਪੈਂਦਾ ਸੀ। ਇਸੇ ਤਰ੍ਹਾਂ ਕੱਟੜਪੰਥੀ ਮੁਸਲਿਮ ਮੁਲਾਣਿਆਂ ਨੇ ਬਾਦਸ਼ਾਹ ਅਕਬਰ ਪਾਸ ਸ਼ਿਕਾਇਤ ਕੀਤੀ ਕਿ ਸਿੱਖਾਂ ਦੇ ਧਰਮ ਗ੍ਰੰਥ ਵਿਚ ਇਸਲਾਮ ਤੇ ਪੈਗੰਬਰ ਬਾਰੇ ਇਤਰਾਜ਼ਯੋਗ ਸਮੱਗਰੀ ਹੈ। ਜਦ ਬਾਦਸ਼ਾਹ ਨੇ ਇਸ ਦੀ ਪੜਤਾਲ ਕਰਵਾਈ, ਤਾਂ ਉਸ ਨੇ ਸ਼ਿਕਾਇਤ ਨੂੰ ਨਿਰਾਧਾਰ ਪਾਇਆ। ਨਿਕਟ ਸਮਕਾਲੀ ਇਤਿਹਾਸਕਾਰ, ਸੁਜਾਨ ਰਾਇ ਭੰਡਾਰੀ ਅਨੁਸਾਰ, ਬਾਦਸ਼ਾਹ ਅਕਬਰ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਬਾਣੀ ਦਾ ਬੜਾ ਪ੍ਰਸ਼ੰਸਕ ਸੀ।

੧੬੦੪ ਈ: ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਸੰਪਾਦਨਾ ਤੇ ਸ੍ਰੀ ਹਰਿਮੰਦਰ ਸਾਹਿਬ ਵਿਚ ਇਸ ਦੇ ਪ੍ਰਕਾਸ਼ ਦੇ ਫਲਸਰੂਪ ਸਿੱਖ ਧਰਮ ਗ੍ਰੰਥ ਦੇ ਮੁਕੰਮਲ ਤੇ ਪ੍ਰਮਾਣਿਕ ਪਾਠ ਉੱਪਰ ਮੋਹਰ ਲੱਗ ਗਈ ਸੀ। ਇਸ ਵਿਚ ਹੋਰ ਕਿਸੇ ਵਾਧੇ-ਘਾਟੇ ਦੀ ਕੋਈ ਸੰਭਾਵਨਾ ਨਹੀਂ ਸੀ। ਗੁਰਬਾਣੀ ਦੀਆਂ ਪੁਰਾਣੀਆਂ ਤੇ ਅਸ਼ੁੱਧ ਪੋਥੀਆਂ ਦੀ ਥਾਂ ਧਰਮਸ਼ਾਲਾਵਾਂ ਤੇ ਗੁਰਦੁਆਰਾ ਸਾਹਿਬਾਨ ਵਿਚ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੋਣ ਲੱਗ ਪਿਆ ਸੀ। ਬਦਕਿਸਮਤੀ ਨਾਲ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਮੁਗ਼ਲਾਂ ਨਾਲ ਸੰਘਰਸ਼ ਕਾਰਨ ਸ੍ਰੀ ਅੰਮ੍ਰਿਤਸਰ ਦਾ ਕੇਂਦਰੀ ਸਥਾਨ ਛੱਡ ਕੇ ਸ਼ਿਵਾਲਿਕ ਦੀਆਂ ਪਹਾੜੀਆਂ ਵਿਚ ਰਿਹਾਇਸ਼ ਕਰਨੀ ਪਈ। ਨਤੀਜੇ ਵਜੋਂ ਮੀਣਾ ਸੰਪ੍ਰਦਾਇ ਨੂੰ ਕੇਂਦਰੀ ਪੰਜਾਬ ਵਿਚ ਆਪਣੇ ਆਪ ਨੂੰ ਸਥਾਪਿਤ ਕਰਨ ਦਾ ਬੜਾ ਚੰਗਾ ਅਵਸਰ ਮਿਲ ਗਿਆ। ਉਨ੍ਹਾਂ ਨੇ ਸ੍ਰੀ ਹਰਿਮੰਦਰ ਸਾਹਿਬ ਉੱਤੇ ਕਬਜ਼ਾ ਕਰ ਕੇ ਆਪਣੇ ਧਰਮ ਗ੍ਰੰਥ, ਜਿਸ ਵਿਚ ਕੱਚੀ ਬਾਣੀ ਸ਼ਾਮਲ ਸੀ, ਨੂੰ ਪ੍ਰਚਾਰਨਾ ਅਰੰਭ ਦਿੱਤਾ। ਇਹ ਸਥਿਤੀ ਲੱਗਭਗ ਇਕ ਸਦੀ ਦੇ ਕਰੀਬ ਬਰਕਰਾਰ ਰਹੀ। ਇਸੇ ਤਰ੍ਹਾਂ ਲਿਖਾਰੀਆਂ ਤੇ ਰਾਗੀਆਂ ਦੀ ਮਨਮਰਜ਼ੀ ਕਾਰਨ ਸ੍ਰੀ ਆਦਿ ਗ੍ਰੰਥ ਸਾਹਿਬ ਦੀ ਬਾਣੀ ਵਿਚ ਕਈ ਪ੍ਰਕਾਰ ਦੇ ਪਾਠ-ਭੇਦ ਪ੍ਰਵੇਸ਼ ਪਾ ਗਏ ਸਨ। ਫਲਸਰੂਪ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਕਈ ਅਜਿਹੇ ਸਰੂਪ ਪ੍ਰਚਲਿਤ ਹੋ ਗਏ ਸਨ, ਜੋ ਪ੍ਰਮਾਣਿਕਤਾ ਦੇ ਪੱਖੋਂ ਊਣੇ ਸਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ੧੭੦੬ ਈ: ਵਿਚ ਦਮਦਮਾ ਸਾਹਿਬ, ਤਲਵੰਡੀ ਸਾਬ੍ਹੋ ਵਿਖੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੀ ਬਾਣੀ ਨੂੰ ਸ਼ਾਮਲ ਕਰ ਕੇ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਨਵੀਨ ਤੇ ਪ੍ਰਮਾਣਿਕ ਸਰੂਪ ਤਿਆਰ ਕਰ ਕੇ ਇਸ ਉੱਪਰ ਸੰਪੂਰਨਤਾ ਦੀ ਮੋਹਰ ਲਾਈ। ਸ੍ਰੀ ਆਦਿ ਗ੍ਰੰਥ ਸਾਹਿਬ ਦਾ ਇਹ ਸਰੂਪ ਇਤਿਹਾਸ ਵਿਚ 'ਦਮਦਮੀ ਸੰਸਕਰਣ' ਨਾਮ ਨਾਲ ਪ੍ਰਸਿੱਧ ਹੈ। ਇਸੇ ਨੂੰ ਹੀ ੧੭੦੮ ਈ: ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਦਵੀ ਦਿੱਤੀ ਤੇ ਇਹੀ ਸਰੂਪ ਸਿੱਖਾਂ ਲਈ ਜੁਗੋ-ਜੁਗ ਅਟੱਲ ਗੁਰੂ ਹੈ। ■

# ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ

*-ਡਾ. ਗੁਲਜ਼ਾਰ ਸਿੰਘ**

ਸਿੱਖਾਂ ਨੂੰ ਸ਼ਹਾਦਤ ਦਾ ਪਹਿਲਾ ਪਾਠ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੀ ਸ਼ਹੀਦੀ ਰਾਹੀਂ ਸਿਖਾਇਆ ਅਤੇ ਇਸ ਪਾਠ ਦੀ ਦੁਹਰਾਈ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਨੇ ਕਰਵਾਈ। ਇਹ ਦੋਵੇਂ ਸ਼ਹੀਦੀਆਂ 'ਸ਼ਹਾਦਤ' ਸ਼ਬਦ ਨੂੰ ਰੂਹਾਨੀਅਤ ਦੇ ਪ੍ਰਸੰਗ ਵਿਚ ਨਵੇਂ ਅਰਥ ਦਿੰਦੀਆਂ ਹੋਈਆਂ ਸਿੱਖ ਨੂੰ ਬਦੇਹ ਹੋ ਕੇ ਜਿਊਣ ਦਾ ਵਲ ਸਿਖਾਉਂਦੀਆਂ ਹਨ। ਸਿੱਖ ਧਰਮ ਵਿਚ ਸ਼ਹਾਦਤ ਮਨੁੱਖੀ ਹਸਤੀ ਨੂੰ ਰੱਬੀ ਸੁਹਜ ਵਿਚ ਕੇਂਦਰਿਤ ਕਰਨ ਦਾ ਨਾਮ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਨੂੰ ਇੱਥੇ ਤਿੰਨ ਨੁਕਤਿਆਂ ਤੋਂ ਵਿਚਾਰਨ ਦਾ ਯਤਨ ਕੀਤਾ ਜਾਵੇਗਾ ਕਿ ਸ਼ਹਾਦਤ ਦਾ ਸਿੱਖ ਪ੍ਰਸੰਗ ਕੀ ਹੈ, ਇਸ ਸ਼ਹਾਦਤ ਦਾ ਮੁੱਖ ਕਾਰਨ ਕੀ ਸੀ ਅਤੇ ਇਸ ਦਾ ਸਿੱਖ ਸਮਾਜ 'ਤੇ ਕੀ ਪ੍ਰਭਾਵ ਪਿਆ।

**ਸ਼ਹਾਦਤ ਦਾ ਸਿੱਖ ਪ੍ਰਸੰਗ:-** ਸਭ ਤੋਂ ਮਹੱਤਵਪੂਰਨ ਗੱਲ ਇਹ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਤੋਂ ਪਹਿਲਾਂ ਸਮੁੱਚੇ ਭਾਰਤੀ ਸਾਹਿਤ ਵਿਚ ਸ਼ਹਾਦਤ ਦੇ ਤੁਲ ਕੋਈ ਲਫ਼ਜ਼ ਵਰਤਿਆ ਨਹੀਂ ਮਿਲਦਾ ਹੈ। ਗੱਲ ਇਹ ਨਹੀਂ ਕਿ ਸ਼ਹਾਦਤਾਂ ਹੋਈਆਂ ਨਹੀਂ ਹੋਣਗੀਆਂ, ਪਰ ਜੋ ਸ਼ਬਦ ਵਰਤਿਆ ਜਾਂਦਾ ਰਿਹਾ ਹੈ, ਉਹ ਹੈ 'ਬਲੀਦਾਨ'। ਬਲੀਦਾਨ ਸ਼ਬਦ ਬਲੀ ਦੀ ਰਸਮ ਵਿੱਚੋਂ ਉਜਾਗਰ ਹੋਇਆ ਹੈ, ਜਿਸ ਵਿਚ ਨਿਰਜਿੰਦ ਦੇਵਤਾ ਦੇ ਸਨਮੁਖ ਮੁੱਲ ਖਰੀਦੇ ਜ਼ਿੰਦਾ ਵਿਅਕਤੀ ਨੂੰ ਬੱਕਰੇ ਵਾਂਗ ਕੋਹ ਦੇਣ ਦੀ ਕੂਰ-ਕ੍ਰਿਆ ਅਦਾ ਕੀਤੀ ਜਾਂਦੀ ਹੈ। ਬਲੀਦਾਨ ਸ਼ਬਦ ਸ਼ਹਾਦਤ ਦੇ ਤੁਲ ਇਸ ਕਰਕੇ ਨਹੀਂ, ਕਿਉਂਕਿ ਇਸ ਵਿਚ ਸੱਚ ਨੂੰ ਸਥਾਪਿਤ ਕਰਨ ਦੀ ਸੂਰਮਤਾਈ ਨਹੀਂ, ਸਗੋਂ ਦੇਵਤੇ ਦੀ ਕਰੋਪੀ ਤੋਂ ਬਚਣ ਦੀ ਮਜਬੂਰੀ ਕੰਮ ਕਰਦੀ ਹੈ।

'ਸ਼ਹਾਦਤ' ਤੇ 'ਸ਼ਹੀਦ' ਦੋਵੇਂ ਲਫ਼ਜ਼ ਅਰਬੀ ਜ਼ੁਬਾਨ ਦੇ ਹਨ, ਜਿਨ੍ਹਾਂ ਦੇ ਕੋਸ਼ੀ ਅਰਥ ਕ੍ਰਮਵਾਰ 'ਗਵਾਹੀ' ਅਤੇ 'ਗਵਾਹ' ਦੇ ਹਨ। ਇਹ ਦੋਵੇਂ ਲਫ਼ਜ਼ ਪਹਿਲੀ ਵਾਰ 'ਕੁਰਾਅਨ ਮਜੀਦ' ਦੇ 'ਸੂਰਾ-ਅਲ-ਬਕਰ' ਦੀ ਆਇਤ ੧੩੩ ਅਤੇ 'ਸੂਰਾ-ਅਲ-ਨਿਸ਼ਾ' ਦੀ ਆਇਤ ੪੨ ਵਿਚ ਵਰਤੇ ਗਏ ਹਨ। ਇੱਥੇ ਇਹ ਸ਼ਬਦ 'ਗਵਾਹੀ' ਅਤੇ 'ਗਵਾਹ' ਦੇ ਅਰਥਾਂ ਵਿਚ ਹੀ ਆਏ ਹਨ। ਸਿੱਖ ਚਿੰਤਨ ਇਨ੍ਹਾਂ ਸ਼ਬਦਾਂ ਨੂੰ ਅਰਬੀ-ਫ਼ਾਰਸੀ ਦੇ ਸ੍ਰੋਤਾਂ ਤੋਂ ਲੈ ਕੇ ਇਨ੍ਹਾਂ ਦਾ ਸਿਧਾਂਤੀਕਰਨ ਕਰਦੇ ਹੋਏ ਦੇਸ਼-ਕੌਮ ਤੇ ਧਰਮ ਲਈ ਜਾਨ ਕੁਰਬਾਨ ਕਰਨ ਵਾਲੇ ਲਈ ਵਰਤਦਾ ਹੋਇਆ ਨਵਾਂ ਪ੍ਰਸੰਗ

**ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ, ਏ-੧, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ। ਮੋ. ੯੧੪੬੫-੯੧੨੯੨*

ਸਿਰਜਦਾ ਹੈ। ਗੁਰਬਾਣੀ ਵਿਚ ਇਹ ਸ਼ਬਦ ਦੋ ਵਾਰ ਆਇਆ ਹੈ ਤੇ ਇਸੇ ਪ੍ਰਸੰਗ ਵਿਚ ਆਇਆ ਹੈ। ਸਿੱਖੀ ਵਿਚ ਇਹ ਸ਼ਬਦ ਉਨ੍ਹਾਂ ਅਤਿ ਸਚਿਆਰ ਮਹਾਂਪੁਰਖਾਂ ਲਈ ਵਰਤਿਆ ਗਿਆ ਹੈ, ਜੋ ਸੱਚ ਦੀ ਖ਼ਾਤਰ ਸਿਰ-ਧੜ ਦੀ ਬਾਜ਼ੀ ਨਿਸੰਗ ਹੋ ਕੇ ਲਾ ਦੇਵੇ ਤੇ ਸੱਚ ਨੂੰ ਦੋਹੀਂ ਜਹਾਨੀ (ਹਲਤ-ਪਲਤ) ਪ੍ਰਤੱਖ ਕਰ ਦੇਵੇ। ਇਵੇਂ ਸ਼ਹਾਦਤ ਸੱਚ ਨੂੰ ਕਾਇਮ ਕਰਨ ਲਈ ਦਿੱਤੀ ਗਈ ਕੁਰਬਾਨੀ ਦੀ ਗਵਾਹੀ ਹੈ, ਨਾ ਕਿ ਸਾਧਾਰਨ ਗਵਾਹੀ। ਆਪਣੀ ਵਿਆਪਕਤਾ ਕਰਕੇ ਸਿੱਖ-ਚਿੰਤਨ ਵਿਚ 'ਸ਼ਹੀਦ' ਸ਼ਬਦ ਸਿੱਖ ਨਾਲ ਇੰਨਾ ਜੁੜ ਗਿਆ ਹੈ ਕਿ ਉਸ ਦਾ ਵਿਸ਼ੇਸ਼ਣ ਹੀ ਬਣ ਗਿਆ ਹੈ। ਸਿੱਖ ਜਿਊਂਦਾ ਵੀ ਅਕਾਲ ਪੁਰਖ ਦੇ ਭਾਣੇ ਵਿਚ ਹੈ ਅਤੇ ਮਰਦਾ ਵੀ ਉਸ ਦੇ ਹੁਕਮ ਵਿਚ ਹੈ। ਇਸੇ ਕਰਕੇ ਸਿੱਖ ਇਸ ਨੂੰ ਮੌਤ ਨਹੀਂ ਕਹਿੰਦੇ 'ਅਕਾਲ ਚਲਾਣਾ' ਕਹਿੰਦੇ ਹਨ।

**ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹੀਦੀ ਦਾ ਕਾਰਨ :** ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਮੁਗ਼ਲ ਬਾਦਸ਼ਾਹ ਜਹਾਂਗੀਰ ਦੇ ਹੁਕਮ ਨਾਲ ੧੬੦੬ ਈ: ਵਿਚ ਲਾਹੌਰ ਵਿਖੇ ਰਾਵੀ ਦਰਿਆ ਦੇ ਕੰਢੇ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ। ਇਹ ਸ਼ਹੀਦੀ ਕਿਉਂ ਹੋਈ? ਇਤਿਹਾਸ ਦੀਆਂ ਪੁਸਤਕਾਂ ਜਦ ਪੜ੍ਹਦੇ ਹਾਂ, ਤਾਂ ਇਤਿਹਾਸਕਾਰਾਂ ਵੱਲੋਂ ਇਸ ਦੇ ਅਨੇਕਾਂ ਕਾਰਨ ਗਿਣਾਏ ਗਏ ਹਨ, ਜਿਵੇਂ ਪ੍ਰਿਥੀ ਚੰਦ ਦਾ ਵਿਰੋਧ, ਖੁਸਰੋ ਦੀ ਬਗ਼ਾਵਤ ਤੇ ਗੁਰੂ ਜੀ ਦਾ ਉਸ ਨੂੰ ਸ਼ਰਨ ਦੇਣਾ, ਚੰਦੂ ਦੀ ਸਾਜ਼ਿਸ਼, ਜਹਾਂਗੀਰ ਦੀ ਕੱਟੜਤਾ ਵਗੈਰਾ-ਵਗੈਰਾ। ਇਹ ਠੀਕ ਹੈ ਕਿ ਇਸ ਦੇ ਤਤਕਾਲੀ ਕਾਰਨ ਉਪਰੋਕਤ ਹੋ ਸਕਦੇ ਹਨ, ਪਰ ਇਸ ਦਾ ਅਸਲੀ ਕਾਰਨ ਕੀ ਸੀ, ਇਸ ਵੱਲ ਸਾਡਾ ਧਿਆਨ ਬਹੁਤ ਘੱਟ ਗਿਆ ਹੈ। ਇਸ ਨੂੰ ਸਮਝਣ ਲਈ ਸਾਨੂੰ ਹਿੰਦੋਸਤਾਨ ਦੇ ਰਾਜਸੀ-ਸਮਾਜੀ ਪ੍ਰਬੰਧ ਅਤੇ ਅਧਿਆਤਮਿਕ ਫ਼ਲਸਫ਼ੇ ਦੇ ਭੇੜ ਨੂੰ ਸਮਝਣ ਦੀ ਲੋੜ ਹੈ।

ਹਿੰਦੋਸਤਾਨ ਬਹੁ-ਜਾਤੀ, ਬਹੁ-ਕੌਮੀ, ਬਹੁ-ਧਰਮੀ ਦੇਸ਼ ਹੈ। ਇੱਥੇ ਦਾ ਰਾਜ ਪ੍ਰਬੰਧ ਬਹੁ-ਕੇਂਦਰਿਤ (Pluralistic Society) ਹੋਣਾ ਚਾਹੀਦਾ ਹੈ, ਪਰ ਕੋਸ਼ਿਸ਼ ਹਮੇਸ਼ਾਂ ਏਕਾ-ਕੇਂਦਰਿਤ ਰਾਜ ਸਥਾਪਿਤ ਕਰਨ ਦੀ ਰਹੀ ਹੈ। ਇਸ ਏਕਾ-ਕੇਂਦਰਿਤ ਸੋਚ ਅਧੀਨ ਹੀ ਸਾਮੀ ਤੇ ਆਰੀਆਈ ਪਰੰਪਰਾਵਾਂ ਦਾ ਭੇੜ ਹੁੰਦਾ ਰਿਹਾ ਹੈ। ਭਾਈ ਗੁਰਦਾਸ ਜੀ ਇਸ ਦਾ ਬੜੀ ਖ਼ੂਬਸੂਰਤੀ ਨਾਲ ਵਰਣਨ ਕਰਦੇ ਹਨ :

*ਚਾਰਿ ਵਰਨ ਚਾਰਿ ਮਜਹਬਾਂ ਜਗਿ ਵਿਚਿ ਹਿੰਦੂ ਮੁਸਲਮਾਣੇ।*
*ਖੁਦੀ ਬਖੀਲਿ ਤਕਬਰੀ ਖਿੰਚੋਤਾਣ ਕਰੇਨਿ ਧਿਙਾਣੇ।*
*ਗੰਗ ਬਨਾਰਸਿ ਹਿੰਦੂਆਂ ਮਕਾ ਕਾਬਾ ਮੁਸਲਮਾਣੇ।*
*ਸੁੰਨਤਿ ਮੁਸਲਮਾਣ ਦੀ ਤਿਲਕ ਜੰਞੂ ਹਿੰਦੂ ਲੋਭਾਣੇ।*
*ਰਾਮ ਰਹੀਮ ਕਹਾਇਦੇ ਇਕੁ ਨਾਮੁ ਦੁਇ ਰਾਹ ਭੁਲਾਣੇ।*

*ਬੇਦ ਕਤੇਬ ਭੁਲਾਇ ਕੈ ਮੋਹੇ ਲਾਲਚ ਦੁਨੀ ਸੈਤਾਣੇ।*
*ਸਚੁ ਕਿਨਾਰੇ ਰਹਿ ਗਇਆ ਖਹਿ ਮਰਦੇ ਬਾਮ੍ਹਣਿ ਮਉਲਾਣੇ।*
*ਸਿਰੋ ਨ ਮਿਟੇ ਆਵਣਿ ਜਾਣੇ ॥* *(ਵਾਰ ੧:੨੧)*

ਪਹਿਲਾਂ ਹਿੰਦੂ ਸ਼ਾਸਕ ਏਕਾ-ਕੇਂਦਰਿਤ ਸੋਚ ਅਧੀਨ ਰਾਜ ਕਰਦੇ ਰਹੇ, ਫਿਰ ਮੁਸਲਮਾਨਾਂ ਦੇ ਆਉਣ 'ਤੇ ਉਨ੍ਹਾਂ ਨੇ ਇਸ ਸੋਚ ਨੂੰ ਧਾਰਨ ਕਰ ਲਿਆ। ਏਕਾ-ਕੇਂਦਰਿਤ ਹੋਣਾ ਕੱਟੜਵਾਦੀ ਤੇ ਇਕ ਪਾਸੜ ਸੋਚ ਦਾ ਵਰਤਾਰਾ ਹੈ, ਜਿਸ ਵਿਚ ਮਨੁੱਖੀ ਆਤਮਾ ਦਾ ਸਦੀਵੀ ਅਭਾਵ ਤੇ ਮਨੁੱਖੀ ਅਜ਼ਾਦੀ ਦੀ ਦਮਨਕਾਰੀ ਹੈ। ਇਸ ਦੇ ਉਲਟ ਬਹੁ-ਕੇਂਦਰਿਤ ਸਮਾਜ ਮਨੁੱਖੀ ਵਿਅਕਤਿਤੱਵ ਤੇ ਮਨੁੱਖੀ ਆਤਮਾ ਨੂੰ ਪ੍ਰਭੂ-ਸੱਤਾ ਸੰਪੰਨ ਤੇ ਪੂਰਨ ਅਧਿਕਾਰ ਪ੍ਰਾਪਤ ਸਵੀਕਾਰ ਕਰਦੇ ਸਭ ਨੂੰ ਰਾਜ-ਭਾਗ ਦੀ ਹਿੱਸੇਦਾਰੀ ਦਾ ਮਾਣ ਦੇਣਾ ਹੈ। ਗੁਰੂ ਸਾਹਿਬਾਨ ਦੀ ਵਿਚਾਰਧਾਰਾ ਏਕਾ-ਕੇਂਦਰਿਤ ਦੀ ਥਾਂ ਬਹੁ-ਕੇਂਦਰਿਤ ਸੀ, ਜੋ ਮਨੁੱਖ ਨੂੰ ਜਾਤਾਂ, ਕੌਮਾਂ, ਮਜ਼ਹਬਾਂ ਵਿਚ ਵੰਡ ਕੇ ਨਹੀਂ ਵੇਖਦੀ ਸੀ, ਸਗੋਂ ਸਭ ਨੂੰ ਇਕ ਜੋਤ (ਸਭ ਮਹਿ ਜੋਤਿ ਜੋਤਿ ਹੈ ਸੋਇ॥) ਦਾ ਪਸਾਰਾ ਮੰਨਦੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਹ ਵਿਚਾਰਧਾਰਾ ਸ੍ਰੀ ਗੁਰੂ ਅਰਜਨ ਦੇਵ ਜੀ ਤਕ ਪਹੁੰਚ ਕੇ ਅਮਲੀ ਜਾਮਾ ਪਹਿਨ ਕੇ ਸਿਧਾਂਤਗਤ ਤੋਂ ਸੰਸਥਾਗਤ ਹੋ ਜਾਂਦੀ ਹੈ। ਹੁਣ ਗੁਰਸਿੱਖਾਂ ਨੂੰ ਆਪਣਾ ਕੇਂਦਰੀ ਸਥਾਨ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਅੰਮ੍ਰਿਤਸਰ ਤੇ ਧੁਰ ਕੀ ਬਾਣੀ ਪ੍ਰਾਪਤ ਹੋ ਚੁੱਕੇ ਸਨ। ਵੇਲੇ ਦਾ ਸੱਚ ਇਹ ਸੀ ਕਿ ਹਿੰਦੂਆਂ ਦੇ ਤੀਰਥ ਅਸਥਾਨਾਂ ਉੱਪਰ ਗ਼ੈਰ-ਹਿੰਦੂ ਤੇ ਅਖੌਤੀ ਦਲਿਤ ਸ਼੍ਰੇਣੀਆਂ (ਸ਼ੂਦਰ) ਇਸ਼ਨਾਨ ਨਹੀਂ ਕਰ ਸਕਦੇ ਸਨ। ਮੰਦਰਾਂ ਵਿਚ ਇਹ ਅਰਚਾ-ਪੂਜਾ ਨਹੀਂ ਕਰ ਸਕਦੇ ਸਨ। ਵੇਦਾਂ ਦਾ ਪਾਠ ਕਰਨਾ ਤਾਂ ਇਕ ਪਾਸੇ, ਇਨ੍ਹਾਂ ਨੂੰ ਸੁਣ ਵੀ ਨਹੀਂ ਸਕਦੇ ਸਨ। ਕਹਿੰਦੇ ਹਨ, ਇਨ੍ਹਾਂ ਦੇ ਕੰਨਾਂ ਵਿਚ ਸਿੱਕਾ ਢਾਲ ਕੇ ਪਾ ਦਿੱਤਾ ਜਾਂਦਾ ਸੀ ਕਿ ਇਹ ਵੇਦ-ਮੰਤਰ ਸੁਣ ਕੇ ਗਿਆਨ ਪ੍ਰਾਪਤ ਨਾ ਕਰ ਲੈਣ। ਗੁਰੂ ਸਾਹਿਬਾਨ ਦੁਆਰਾ ਸਥਾਪਿਤ ਸ੍ਰੀ ਅੰਮ੍ਰਿਤਸਰ ਵਿਚ ਕੋਈ ਵੀ ਵਿਅਕਤੀ ਬਿਨਾ ਵਿਤਕਰੇ ਦੇ ਇਸ਼ਨਾਨ ਕਰ ਕੇ ਰੂਹ ਤੇ ਮਨ ਦੀਆਂ ਮੈਲਾਂ ਧੋ ਸਕਦਾ ਹੈ। ਸ੍ਰੀ ਹਰਿਮੰਦਰ ਸਾਹਿਬ ਦੇ ਚਾਰ ਦਰਵਾਜ਼ੇ ਹਰ ਵਰਨ-ਜਾਤ ਦੇ ਬੰਦੇ ਨੂੰ ਪ੍ਰਭੂ ਨਾਲ ਜੋੜਦੇ ਹਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਬਿਨ੍ਹਾਂ ਜਾਤ ਦੇ ਭਗਤ ਸਾਹਿਬਾਨ ਦੀ ਬਾਣੀ ਸ਼ਾਮਲ ਕਰ ਕੇ ਵਿਤਕਰਿਆਂ ਤੋਂ ਰਹਿਤ 'ਧੁਰ ਕੀ ਬਾਣੀ' ਨੂੰ ਪ੍ਰਗਟ ਕੀਤਾ ਤੇ ਇਸ ਦਾ 'ਉਪਦੇਸੁ ਚਹੁ ਵਰਨਾ ਕੁ ਸਾਝਾ' ਦਰਸਾਇਆ। ਇਸ ਨਾਲ ਹਿੰਦੂ ਤੇ ਮੁਸਲਮਾਨ ਦੋਹਾਂ ਦੀ ਏਕਾ-ਕੇਂਦਰਿਤ ਸੋਚ ਨਿਕਾਰੀ ਗਈ। ਕੱਟੜਵਾਦੀ ਸੋਚ ਦਾ ਧਾਰਨੀ ਜਹਾਂਗੀਰ ਇਸ ਨੂੰ ਕਿਵੇਂ ਬਰਦਾਸ਼ਤ ਕਰ ਸਕਦਾ ਸੀ?

ਡੂੰਘਾਈ ਨਾਲ ਜੇਕਰ ਮੁਤਾਲਿਆ ਕੀਤਾ ਜਾਵੇ, ਤਾਂ ਅਕਬਰ ਤਕ ਸਿੱਖ ਗੁਰੂ ਸਾਹਿਬਾਨ ਦੇ ਸੰਬੰਧ ਸਹਿਯੋਗੀ ਰਹੇ ਹਨ। ਅਕਬਰ ਭਾਵੇਂ ਅਨਪੜ੍ਹ ਸੀ, ਪਰ ਉਹ

ਇਹ ਸਮਝਦਾ ਸੀ ਕਿ ਭਾਰਤਵਰਸ਼ ਵਿਚ ਦੂਜੇ ਦੇ ਦੂਜੇਪਨ ਨੂੰ ਨਾਲ ਲਏ ਬਗ਼ੈਰ ਰਾਜ ਨਹੀਂ ਚੱਲ ਸਕਦਾ। ਇਸੇ ਕਰਕੇ ਉਹ 'ਦੀਨ-ਏ-ਇਲਾਹੀ' ਦੀ ਵਿਚਾਰਧਾਰਾ 'ਤੇ ਚੱਲਿਆ ਸੀ। ਅਕਬਰ ਪਿੱਛੋਂ ਜਹਾਂਗੀਰ ਦੇ ਸਮੇਂ ਮੁਗ਼ਲਾਂ ਦਾ ਸਿੱਖ ਗੁਰੂ ਸਾਹਿਬਾਨ ਨਾਲ ਇਕਦਮ ਵਿਰੋਧ ਪੈਦਾ ਹੋ ਗਿਆ ਤੇ ਇਹ ਔਰੰਗਜ਼ੇਬ ਤਕ ਚੱਲਦਾ ਗਿਆ। ਇਸ ਦਾ ਕਾਰਨ ਨਕਸ਼ਬੰਦੀ ਸੂਫ਼ੀ ਸੰਪਰਦਾ ਦੇ ਮੁਖੀ ਸ਼ੇਖ ਅਹਿਮਦ ਸਰਹੰਦੀ ਮਜਦੱਦ ਦਾ ਜਹਾਂਗੀਰ ਰਾਹੀਂ ਤਲਵਾਰ ਦੇ ਜ਼ੋਰ ਨਾਲ ਸ਼ਰਾ ਦੀ ਬਾਲਾਦਸਤੀ ਦੇ ਸਿਧਾਂਤ ਨੂੰ ਲਾਗੂ ਕਰਵਾਉਣਾ ਸੀ। ਇਸ ਧੱਕੇਸ਼ਾਹੀ, ਕੁਚੀਲਤਾ, ਅਨਿਆਂ ਤੇ ਨਾ-ਬਰਾਬਰੀ ਵਿਰੁੱਧ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਅਵਾਜ਼ ਬੁਲੰਦ ਕੀਤੀ ਤੇ ਆਪਣੀ ਬਾਣੀ ਰਾਹੀਂ ਇਸ ਰਾਜ ਦੇ ਵਿਰੁੱਧ ਖੁੱਲ੍ਹਮ-ਖੁੱਲ੍ਹਾ ਐਲਾਨ ਕੀਤਾ:

*ਹੁਣਿ ਹੁਕਮੁ ਹੋਆ ਮਿਹਰਵਾਣ ਦਾ॥*
*ਪੈ ਕੋਇ ਨ ਕਿਸੈ ਰਞਾਣਦਾ॥*
*ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥* *(ਪੰਨਾ: ੭੪)*

ਨਕਸ਼ਬੰਦੀ ਤੋਂ ਬਿਨਾ ਪੰਜਾਬ ਦੇ ਸਾਰੇ ਸੂਫ਼ੀ ਫ਼ਿਰਕੇ (ਚਿਸ਼ਤੀ, ਸੁਹਰਾਵਰਦੀ, ਕਾਦਰੀ) ਆਪਣੇ 'ਵਾਹਦਤ-ਉਲ-ਵਜੂਦ' ਦੇ ਸਿਧਾਂਤ ਕਰਕੇ ਗੁਰੂ ਸਾਹਿਬਾਨ ਨਾਲ ਰਲ ਕੇ ਚੱਲ ਰਹੇ ਸਨ ਅਤੇ ਖਾਲਕ ਨੂੰ ਖਲਕਤ ਵਿੱਚੋਂ ਨਿਹਾਰਦੇ ਸਨ, ਪਰ ਨਕਸ਼ਬੰਦੀਆਂ ਦਾ ਸਿਧਾਂਤ 'ਵਾਹਦਤ-ਉਲ-ਸ਼ਹੂਦ' ਦਾ ਸਿਧਾਂਤ ਇਸ ਤੋਂ ਉਲਟ ਸੀ। 'ਵਾਹਦਤ-ਉਲ-ਵਜੂਦ' ਦਾ ਅਰਥ ਹੈ ਕਿ ਰੱਬ ਰਚਨਾ ਦੇ ਕਣ-ਕਣ ਵਿਚ ਵੱਸਿਆ ਹੋਇਆ ਹੈ। 'ਵਾਹਦਤ-ਉਲ-ਸ਼ਹੂਦ' ਅਨੁਸਾਰ ਰਚਨਾ ਰੱਬ ਨੇ ਬਣਾਈ ਹੈ, ਪਰ ਉਹ ਇਸ ਤੋਂ ਵੱਖ ਹੈ। ਹਰ ਵਿੱਚੋਂ 'ਹਰਿ' ਨੂੰ ਤੱਕਣਾ ਸਮੁੱਚੀ ਮਾਨਵਤਾ ਨੂੰ ਜੋੜਦਾ ਹੈ, ਪਰ ਹਰ ਨਾਲੋਂ 'ਹਰਿ' ਨੂੰ ਵੱਖ ਸਮਝਣਾ ਇਕ ਦੂਜੇ ਨਾਲੋਂ ਤੋੜਨਾ ਹੈ। ਨਕਸ਼ਬੰਦੀਆਂ ਦਾ ਗੁਰੂ ਸਾਹਿਬਾਨ ਨਾਲ ਹੀ ਨਹੀਂ, ਸਗੋਂ ਪੰਜਾਬ ਦੇ ਬਾਕੀ ਸੂਫ਼ੀ ਫਿਰਕਿਆਂ ਨਾਲ ਵੀ ਵਿਰੋਧ ਸੀ ਤੇ ਇਸ ਵਿਰੋਧ ਦਾ ਆਧਾਰ ਉਨ੍ਹਾਂ ਦਾ 'ਵਾਹਦਤ-ਉਲ-ਸ਼ਹੂਦ' ਦਾ ਸਿਧਾਂਤ ਸੀ, ਜਿਸ ਵਿਚ ੧੦੦ ਸਾਲ ਬਾਅਦ ਸ਼ਾਹ ਵਲੀ-ਉੱਲਾ ਨੇ ਤਬਦੀਲੀ ਲਿਆਂਦੀ। ਸਾਰੇ ਸੂਫ਼ੀ ਆਪਣਾ ਸੰਬੰਧ ਖਲੀਫ਼ਾ ਅਲੀ ਰਾਹੀਂ ਹਜ਼ਰਤ ਮੁਹੰਮਦ ਸਾਹਿਬ ਨਾਲ ਜੋੜਦੇ ਹਨ, ਪਰ ਨਕਸ਼ਬੰਦੀ ਖਲੀਫ਼ਾ ਅਬੂ ਬਕਰ ਰਾਹੀਂ ਮੁਹੰਮਦ ਸਾਹਿਬ ਨਾਲ ਜੁੜਦੇ ਹਨ। ਦੂਜੇ ਸਾਰੇ ਸੂਫ਼ੀ ਫਿਰਕੇ ਇਰਾਨ ਦੀ ਧਰਤੀ ਤੋਂ ਪੈਦਾ ਹੁੰਦੇ ਹਨ ਜਦਕਿ ਨਕਸ਼ਬੰਦੀ ਸਿਲਸਿਲੇ ਦੀ ਜਨਮ ਭੂਮੀ ਤੂਰਕਸਤਾਨ ਹੈ ਅਤੇ ਇਸੇ ਕਰਕੇ ਇਨ੍ਹਾਂ ਦੀ ਸੋਚ ਕੱਟੜਵਾਦੀ ਸੀ।

ਸਰਦਾਰ ਕਪੂਰ ਸਿੰਘ ਅਨੁਸਾਰ ਸ਼ੇਖ਼ ਫ਼ਰੀਦ ਬੁਖਾਰੀ, ਜਿਸ ਨੂੰ ਜਹਾਂਗੀਰ ਨੇ ਬਾਦਸ਼ਾਹ ਬਣਦੇ ਸਾਰ 'ਮੁਰਤਜ਼ਾ ਖਾਨ' ਦੀ ਉਪਾਧੀ ਦਿੱਤੀ ਸੀ, ਉਹ ਸ਼ੇਖ ਅਹਿਮਦ ਸਰਹੰਦੀ ਮਜਦੱਦ ਦਾ ਸ਼ਰਧਾਵਾਨ ਸੀ ਅਤੇ ਇਸੇ ਨੇ ਸ਼ਹਿਜ਼ਾਦਾ ਖੁਸਰੋ ਦੀ ਬਗਾਵਤ ਦਾ ਲੱਕ ਤੋੜਿਆ ਸੀ। ਸ਼ਹਿਜ਼ਾਦਾ ਖੁਸਰੋ ਦੀ ਗੁਰੂ-ਘਰ ਪ੍ਰਤੀ ਡੂੰਘੀ

ਸ਼ਰਧਾ ਸੀ ਅਤੇ ਉਹ ਗੁਰੂ ਜੀ ਦੇ ਬਹੁ-ਕੇਂਦਰਿਤ ਸਮਾਜ ਦੀ ਸਥਾਪਨਾ ਦੀ ਹਾਮੀ ਭਰਦਾ ਸੀ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਖੁਸਰੋ ਨੂੰ ਸ਼ਰਨ ਦਿੱਤੀ ਸੀ। ਇਵੇਂ ਮੁਜਦੱਦ ਆਪਣੇ ਪ੍ਰਭਾਵ ਸਦਕਾ ਮੁਰਤਜਾ ਖ਼ਾਨ ਰਾਹੀਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਕਰਵਾਉਣ ਵਿਚ ਅਹਿਮ ਭੂਮਿਕਾ ਨਿਭਾਉਂਦਾ ਹੈ ਕਿਉਂਕਿ ਉਸ ਨੇ ਜਹਾਂਗੀਰ (ਸ਼ਹਿਜ਼ਾਦਾ ਸਲੀਮ) ਤੋਂ ਰਾਜ-ਗੱਦੀ ਸੰਭਾਲਣ ਤੋਂ ਪਹਿਲਾਂ ਹੀ ਇਹ ਪ੍ਰਣ ਲੈ ਲਿਆ ਸੀ ਕਿ ਉਹ ਬਹੁ-ਕੇਂਦਰਿਤ ਸਮਾਜ (ਸਰਬੱਤ ਦੇ ਭਲੇ) ਦਾ ਪ੍ਰਚਾਰ ਕਰਨ ਵਾਲੇ ਸਿੱਖ ਮਤ ਦਾ ਖੁਰਾ ਖੋਜ ਮਿਟਾ ਦੇਵੇਗਾ। ਇਸੇ ਕਰਕੇ ਜਹਾਂਗੀਰ 'ਤੁਜਕ-ਏ-ਜਹਾਂਗੀਰੀ' ਵਿਚ ਲਿਖਦਾ ਹੈ- "ਬੜੇ ਚਿਰ ਤੋਂ ਮੇਰਾ ਵਿਚਾਰ ਸੀ ਕਿ ਇਸ ਝੂਠ ਦੀ ਦੁਕਾਨ (ਸਿੱਖ ਮਤ) ਨੂੰ ਬੰਦ ਕਰ ਦੇਵਾਂ ਜਾਂ ਗੁਰੂ ਨੂੰ ਇਸਲਾਮੀਆ ਟੋਲੇ ਵਿਚ ਸ਼ਾਮਿਲ ਕਰ ਲਵਾਂ।"

ਇਵੇਂ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਕਾਰਨ ਗੁਰੂ ਸਾਹਿਬਾਨ ਦੀ ਗੁਰਮਤਿ ਵਿਚਾਰਧਾਰਾ ਵੀ ਸੀ ਜੋ ਇਸਲਾਮ ਦੀ ਕੱਟੜ ਸੋਚ ਨੂੰ ਵਾਰੇ ਨਹੀਂ ਆਉਂਦੀ ਸੀ। ਜਹਾਂਗੀਰ ਆਪਣੀ ਰਾਜਸੀ ਤਾਕਤ ਤੇ ਏਕਾ-ਕੇਂਦਰਿਤ ਸੋਚ ਰਾਹੀਂ ਹਰ ਭਾਰਤੀ ਨੂੰ ਧਰਮ ਪਰਿਵਰਤਨ ਰਾਹੀਂ ਇਸਲਾਮ ਦੇ ਰੰਗ ਵਿਚ ਰੰਗਣਾ ਲੋਚਦਾ ਸੀ। ਗੁਰੂ ਸਾਹਿਬ ਧਾਰਮਿਕ ਅਜ਼ਾਦੀ ਦੇ ਹੱਕ ਵਿਚ ਸਨ ਤੇ ਹਿਰਦੇ ਪਰਿਵਰਤਨ ਰਾਹੀਂ, 'ਸਭਸੈ ਲਇ ਮਿਲਾਇ ਜੀਉ' ਰਾਹੀਂ ਦੂਜੇ ਦੇ ਦੂਜੇਪਨ ਨੂੰ ਨਾਲ ਲੈ ਕੇ ਬਹੁ-ਕੇਂਦਰਿਤ ਸਮਾਜ ਦੀ ਸਥਾਪਨਾ ਚਾਹੁੰਦੇ ਸਨ।

**ਸ਼ਹਾਦਤ ਦੇ ਪ੍ਰਭਾਵ:**

(੧) ਇਹ ਸ਼ਹਾਦਤ ਜ਼ਿੰਦਗੀ ਦੇ ਨਵੇਂ ਅਰਥ ਉਜਾਗਰ ਕਰਦੀ ਹੋਈ 'ਤੇਰਾ ਕੀਆ ਮੀਠਾ ਲਾਗੈ' ਦੇ ਰਹੱਸ ਨੂੰ ਖੋਲ੍ਹਦੀ ਹੈ। ਗੁਰੂ ਸਾਹਿਬ ਸ਼ਬਦ ਸਰੂਪ ਹੋ ਕੇ ਦੇਸ਼-ਕਾਲ ਦੀਆਂ ਹੱਦਾਂ ਵਿਚ ਵਿਚਰੇ। ਉਨ੍ਹਾਂ ਦਾ ਜੀਵਨ ਸ਼ਹਾਦਤ ਤੋਂ ਪਹਿਲਾਂ ਵੀ ਧਰਾਤਲ ਅਲਹਿਦਗੀ ਵਿਚ ਖੜ੍ਹੇ ਜ਼ਮੀਨੇ ਰਿਸ਼ਤੇ ਦਾ ਜੀਵਨ ਸੀ ਤੇ ਸ਼ਹਾਦਤ ਦੇ ਪਿੱਛੋਂ ਉਨ੍ਹਾਂ ਇਹ ਰਾਜ ਵੀ ਖੋਲ੍ਹ ਦਿੱਤਾ ਕਿ ਇਹ ਮਿੱਟੀ ਦਾ ਪੁਤਲਾ ਨਾਸ ਹੋ ਕੇ ਸਦ ਜੀਵਤ ਰੂਹਾਨੀ ਜਿਸਮ ਅੰਗੀਕਾਰ ਕਰਦਾ ਹੈ। ਇਹ ਕੌਤਕ ਸਿਰਫ ਉਨ੍ਹਾਂ 'ਤੇ ਹੀ ਵਾਪਰਦਾ ਹੈ ਜੋ ਭਾਣੇ ਵਿਚ ਰਹਿੰਦੇ ਹਨ। ਸੂਫ਼ੀਆਂ ਦੇ ਕਾਦਰੀ ਸਿਲਸਲੇ ਦੇ ਸੰਤ ਸਾਂਈਂ ਮੀਆਂ ਮੀਰ ਦਾ ਅਨੁਭਵ ਇੱਥੇ ਬਿਆਨ ਕਰਨ ਵਾਲਾ ਹੈ-

ਜਦ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਜਹਾਂਗੀਰ ਦੇ ਹੁਕਮ 'ਤੇ ਤਸੀਹੇ ਦੇ ਕੇ ਸ਼ਹੀਦ ਕੀਤਾ ਜਾ ਰਿਹਾ ਸੀ ਤਾਂ ਸਾਂਈਂ ਮੀਆਂ ਮੀਰ ਜੀ ਬਹੁਤ ਦੁਖੀ ਹੋਏ ਤੇ ਉਹ ਗੁਰੂ ਜੀ ਪਾਸ ਆਏ ਤੇ ਹੰਝੂ ਵਹਾਉਂਦੇ ਹੋਏ ਬੇਨਤੀ ਕੀਤੀ- ਮਹਾਰਾਜ ਜੇ ਆਗਿਆ ਦੇਵੋ ਤਾਂ ਆਪ ਨੂੰ ਛਡਵਾਉਣ ਤੇ ਆਪ ਨੂੰ ਕਸ਼ਟ ਦੇਣ ਵਾਲਿਆਂ ਨੂੰ ਦੰਡ ਦਵਾਉਣ ਲਈ ਬਾਦਸ਼ਾਹ ਜਹਾਂਗੀਰ ਨੂੰ ਕਹਾਂ। ਇੱਥੇ ਇਹ ਜ਼ਿਕਰ ਕਰਨਾ ਬੜਾ ਜ਼ਰੂਰੀ ਹੈ ਕਿ

ਜਹਾਂਗੀਰ ਦੀ ਰਾਣੀ ਨੂਰਜਹਾਂ ਸਾਂਈਂ ਜੀ ਦੀ ਅਨਿਨ ਸੇਵਕਾ ਸੀ ਤੇ ਇਸ ਰਸੂਖ ਸਦਕੇ ਸਾਂਈਂ ਜੀ ਗੁਰੂ ਜੀ ਦੀ ਸਜ਼ਾ ਖ਼ਤਮ ਕਰਵਾਉਣ ਦੇ ਸਮਰਥ ਸਨ, ਪਰ ਗੁਰੂ ਜੀ ਨੇ ਅਜਿਹਾ ਕਰਨ ਤੋਂ ਰੋਕ ਦਿੱਤਾ। ਇਸ ਅਨੂਠੀ ਸ਼ਹਾਦਤ ਦੇ ਰਾਜ ਨੂੰ ਸਮਝਾਉਣ ਵਾਲੇ ਪ੍ਰਸੰਗ ਨੂੰ ਬਿਆਨ ਕਰਦਾ ਮੈਕਾਲਿਫ ਲਿਖਦਾ ਹੈ- " ਗੁਰੂ ਜੀ ਨੇ ਇਸ ਸਮੇਂ ਸਾਂਈਂ ਜੀ ਨੂੰ ਕਿਹਾ ਉੱਪਰ ਅਕਾਸ਼ ਵੱਲ ਤੱਕੋ? ਜਦ ਮੀਆਂ ਮੀਰ ਨੇ ਆਪਣੇ ਨੇਤਰ ਅਕਾਸ਼ ਵੱਲ ਕੀਤੇ, ਤਾਂ ਉਸ ਨੂੰ ਫਰਿਸ਼ਤੇ ਨਜ਼ਰ ਆਏ ਜਿਹੜੇ ਗੁਰੂ ਜੀ ਨੂੰ ਬੇਨਤੀ ਕਰ ਰਹੇ ਸਨ ਕਿ ਜੇ ਹੁਕਮ ਹੋਵੇ ਤਾਂ ਦੁਸ਼ਟਾਂ, ਹੰਕਾਰੀਆਂ ਦਾ ਨਾਸ਼ ਕਰ ਦਈਏ। "

ਸਾਂਈਂ ਮੀਆਂ ਮੀਰ ਜੀ ਇਹ ਅਦਭੁਤ ਨਜ਼ਾਰਾ ਵੇਖ ਕੇ ਗੁਰੂ ਜੀ ਅੱਗੇ ਬੇਨਤੀ ਕਰਨ ਲੱਗੇ, ਜਦ ਆਪ ਪਾਸ ਅਲੌਕਿਕ ਸ਼ਕਤੀ ਹੈ, ਤਾਂ ਆਪ ਅਜਿਹੇ ਨੀਚ ਪਾਪੀਆਂ ਦੇ ਹੱਥੋਂ ਦੁਖ ਕਿਉਂ ਝਲਦੇ ਹੋ? ਗੁਰੂ ਜੀ ਮੁਸਕਰਾਏ ਤੇ ਫੁਰਮਾਇਆ- "ਅਸੀਂ ਇਹ ਸਾਰੇ ਕਸ਼ਟ ਵਾਹਿਗੁਰੂ ਦੇ ਸੱਚੇ ਨਾਮ ਦੇ ਪ੍ਰਚਾਰ ਕਰਨ ਵਾਲਿਆਂ ਲਈ ਆਦਰਸ਼ ਕਾਇਮ ਰੱਖਣ ਲਈ ਝੱਲ ਰਹੇ ਹਾਂ ਕਿ ਜਦੋਂ ਉਨ੍ਹਾਂ ਉੱਪਰ ਅਜਿਹਾ ਕਸ਼ਟ ਦਾ ਸਮਾਂ ਆਵੇ ਤਾਂ ਉਹ ਡੋਲ ਨਾ ਜਾਣ ਜਾਂ ਵਾਹਿਗੁਰੂ ਨੂੰ ਬੁਰਾ ਭਲਾ ਨਾ ਆਖਣ। ਸੱਚੀ ਪ੍ਰੀਖਿਆ ਦੁੱਖ ਦੀ ਘੜੀ ਵਿਚ ਹੁੰਦੀ ਹੈ। ਜਦ ਆਪ ਪਾਸ ਆਪਣਿਆਂ ਦੀ ਅਗਵਾਈ ਲਈ ਉੱਚੇ ਆਦਰਸ਼ ਨਾ ਹੋਣ ਤਾਂ ਉਨ੍ਹਾਂ ਦੇ ਮਨ ਡੋਲ ਜਾਂਦੇ ਹਨ। " ਦੂਜੀ ਗੱਲ, "ਸਰੀਰ ਸੁਭਾਵਿਕ ਤੌਰ 'ਤੇ ਦੁਖ-ਸੁਖ ਦੇ ਅਧੀਨ ਹੈ ਪਰ ਆਤਮਾ ਨਹੀਂ। ਸਰੀਰ ਨਾਸ਼ਵੰਤ ਹੈ, ਆਤਮਾ ਅਮਰ ਹੈ। ਰੂਹਾਨੀ ਸ਼ਕਤੀ ਨੂੰ ਵਰਤ ਕੇ ਮੈਂ ਕੁਦਰਤ ਦੇ ਨਿਯਮ ਨੂੰ (ਜਿਸ ਦੇ ਅਧੀਨ ਸਭ ਨਾਸ਼ਵੰਤ ਰਚਨਾ ਹੈ) ਉਲਟਾਉਣਾ ਨਹੀਂ ਚਾਹੁੰਦਾ। "

ਸਾਂਈਂ ਜੀ ਗੁਰੂ ਜੀ ਦੇ ਇਹ ਬਚਨ ਸੁਣ ਕੇ ਸ਼ਾਂਤ ਚਿਤ ਉੱਥੋਂ ਵਾਪਸ ਆ ਗਏ। ਉਹ ਤੁਰੇ ਆਉਂਦੇ ਇਹੀ ਅਨੁਭਵ ਕਰ ਰਹੇ ਸਨ, "ਇਹ ਤਾਂ ਭਾਣੇ ਨੂੰ ਮਿੱਠਾ ਕਰ ਕੇ ਮੰਨਣ ਦਾ ਖੇਲ ਹੈ, ਜੋ ਗੁਰੂ ਜੀ ਆਪਣੇ ਸਿੱਖਾਂ ਨੂੰ ਆਪਣੀ ਸ਼ਹਾਦਤ ਰਾਹੀਂ ਸਿਖਾ ਰਹੇ ਹਨ। ਇਸ ਖੇਡ ਨੂੰ ਵਾਪਰਣ ਤੋਂ ਰੋਕਣਾ ਮਨਮੁਖਤਾ ਹੈ, ਗੁਰੂ ਮਹਿਮਾ ਨਹੀਂ। " ਇਸ ਪਿੱਛੋਂ ਸਾਂਈ ਜੀ ਨੇ ਮੁਗ਼ਲ ਦਰਬਾਰ ਨਾਲ ਆਪਣੀ ਨਰਾਜ਼ਗੀ ਪ੍ਰਗਟ ਕਰਨ ਲਈ ਉਸ ਤੋਂ ਸਦਾ ਲਈ ਦੂਰ ਹੋ ਗਏ।

(੨) ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਇਹ ਸਿੱਖ ਪ੍ਰਸੰਗ ਅਹਿੰਸਾ ਦੀ ਮਿੱਥ ਨੂੰ ਸਥਾਪਿਤ ਕਰਦਾ ਹੋਇਆ ਸਬਰ ਤੇ ਸ਼ੁਕਰ ਦੀਆਂ ਨੂਰੀ ਪਰਤਾਂ ਖੋਲ੍ਹਦਾ ਹੈ। ਇਸ ਨਾਲ ਸਿੱਖ ਰੂਹ ਵਿਚ ਜਾਗ ਕੇ ਬਦੇਹ ਹੋ ਗਿਆ। ਉਸ ਨੂੰ ਇਹ ਰਹੱਸ ਸਮਝ ਆ ਗਿਆ ਕਿ ਜੀਵਨ ਨਾ ਜਨਮ ਨਾਲ ਸ਼ੁਰੂ ਹੁੰਦਾ ਹੈ ਤੇ ਨਾ ਹੀ ਮੌਤ ਨਾਲ ਸਮਾਪਤ ਹੁੰਦਾ ਹੈ, ਇਹ ਤਾਂ ਆਪਣੀ ਨਿਰੰਤਰਤਾ ਵਿਚ ਕਾਇਮ

***ਬਾਕੀ ਸਫਾ ੨੭ 'ਤੇ***

# ਸਾਂਈਂ ਮੀਆਂ ਮੀਰ ਜੀ

*-ਡਾ. ਕੀਰਤ ਸਿੰਘ ਇਨਕਲਾਬੀ**

ਸਾਡੇ ਭਾਰਤ ਵਾਂਗ ਭਾਰਤੀ ਸੰਸਕ੍ਰਿਤੀ ਵੀ ਮਹਾਨ ਹੈ। ੨੧ਵੀਂ ਸਦੀ ਵਿਚ ਸਾਰੀ ਦੁਨੀਆ ਇਕ ਪਰਵਾਰ ਜਿਹਾ ਬਣ ਗਈ ਹੈ। ਸੰਸਕ੍ਰਿਤੀਆਂ, ਸੰਪਰਦਾਵਾਂ, ਕੌਮਾਂ ਤੇ ਮੁਲਕਾਂ ਵਿਚ ਉਨਤੀ ਅਤੇ ਆਪਣੇ ਅਸਤਿਤੱਵ ਦੀ ਹੋਂਦ ਦਾ ਅਹਿਸਾਸ ਕਰਾਉਣ ਦੀ ਲਗਨ ਲੱਗੀ ਹੋਈ ਹੈ। ਉਸ ਦ੍ਰਿਸ਼ਟੀ ਤੋਂ ਸਾਡੀ ਸੰਸਕ੍ਰਿਤੀ ਤੇ ਵਿਚਾਰਧਾਰਾ ਦੀ ਮਹੱਤਤਾ ਵਿਸ਼ਵ-ਵਿਆਪੀ ਬਣ ਜਾਂਦੀ ਹੈ। ਸਾਡੇ ਲਈ ਅਹਿਮ ਬਣ ਜਾਂਦਾ ਹੈ ਕਿ ਅਸੀਂ ਆਪਣੀਆਂ ਅੱਖਾਂ ਨੂੰ ਨੂਰ ਦੇ ਉਨ੍ਹਾਂ ਸਿਤਾਰਿਆਂ 'ਤੇ ਟਿਕਾ ਕੇ ਰੱਖੀਏ, ਜਿਹੜੇ ਸਾਨੂੰ ਸਹਿ-ਅਸਤਿਤੱਵ ਦਾ ਪੈਗ਼ਾਮ ਦਿੰਦੇ ਹਨ।

ਸਾਡੀ ਪਹਿਚਾਣ ਨੂੰ ਦਿਸ਼ਾ ਦੇਣ ਵਿਚ ਪੰਜ ਦਰਿਆਵਾਂ ਦੀ ਧਰਤੀ ਦਾ ਅਹਿਮ ਰੋਲ ਰਿਹਾ ਹੈ। ਪੰਜਾਬੀਆਂ ਨੂੰ ਉਦਾਰਵਾਦੀ, ਸਹਿਣਸ਼ੀਲ, ਸਿਰਜਣਾਤਮਕ ਅਤੇ ਪਰਉਪਕਾਰੀ ਹੋਣ ਦੇ ਗੁਣ ਵਿਰਾਸਤ ਵਿਚ ਮਿਲੇ ਹਨ। ਹਰ ਪੰਜਾਬੀ ਵਿਅਕਤੀ ਰਵਾਇਤੀ ਗਿਆਨ ਦਾ ਭੰਡਾਰ, ਸਰਗਰਮ ਸਿਰਜਕ ਅਤੇ ਉਤਸ਼ਾਹੀ-ਉੱਦਮੀ ਹੈ। ਧਰਮੀ ਬੰਦਾ ਕੋਈ ਅਸੂਲ-ਪ੍ਰਸਤ, ਕੋਈ ਸੱਚ ਦਾ ਪਿਆਰਾ, ਕੋਈ ਲੋਕਾਂ ਦਾ ਸੇਵਕ, ਕੋਈ ਕੁਰਬਾਨੀ ਵਾਲਾ ਤੇ ਬਲੀਦਾਨੀ, ਆਤਮਦਾਨੀ ਉਵੇਂ ਹੀ ਲੋਕਾਂ ਦੇ ਸਤਿਕਾਰ ਤੇ ਪਿਆਰ ਦਾ ਅਧਿਕਾਰੀ ਹੈ, ਜਿਵੇਂ ਸਦੀਆਂ ਪਹਿਲਾਂ ਸੀ।

ਇਨ੍ਹਾਂ ਰੂਹਾਨੀ ਸਿਤਾਰਿਆਂ ਵਿਚ ਇਕ ਅਨਮੋਲ ਸਿਤਾਰੇ ਸਾਂਈਂ ਮੀਆਂ ਮੀਰ ਜੀ ਸਨ, ਜਿਹੜੇ ਦਰਵੇਸ਼, ਨਿਮਰਤਾ ਦੇ ਪੁੰਜ ਤੇ ਨੇਕ-ਸੀਰਤ ਇਨਸਾਨ ਸਨ। ਉਨ੍ਹਾਂ ਦਾ ਅਸਲੀ ਨਾਂ ਪੀਰ ਮੁਹੰਮਦ ਸੀ। ਆਮ ਲੋਕੀਂ ਆਦਰ ਤੇ ਸਤਿਕਾਰ ਨਾਲ ਉਨ੍ਹਾਂ ਨੂੰ ਸਾਂਈਂ ਮੀਆਂ ਮੀਰ ਜੀ ਕਹਿ ਕੇ ਬੁਲਾਉਂਦੇ ਸਨ। ਉਹ ਹਜ਼ਰਤ ਉਮਰ ਫਾਰੂਖ਼ ਖ਼ਲੀਫ਼ਾ ਦੀ ਵੰਸ਼ ਵਿੱਚੋਂ ਸਨ।" ਖਲੀਫਾ ਉਮਰ ਨੂੰ ਇਤਿਹਾਸ ਵਿਚ ਅਮੀਰ-ਉਲ-ਮੋਮਿਨਿਨ ਅਰਥਾਤ ਮੁਸਲਮਾਨਾਂ ਦਾ ਕਮਾਂਡਰ-ਇਨ-ਚੀਫ਼ ਵੀ ਕਿਹਾ ਜਾਂਦਾ ਹੈ।

ਹਜ਼ਰਤ ਸਾਂਈਂ ਮੀਆਂ ਮੀਰ ਜੀ ਦਾ ਜਨਮ ਸਵੇਸਤਾਨ (ਸੂਬਾ ਸਿੰਧ) ਪਾਕਿਸਤਾਨ ਵਿਚ ਹੋਇਆ, ਜੋ ਬਲੋਚਿਸਤਾਨ ਦੀ ਪੱਛਮੀ ਹੱਦ ਉੱਤੇ ਸਥਿਤ

*Main Mir Nagar, Hamdania Colony, Bemina, Sri Nagar-190018; M: 096227-05457

ਪ੍ਰਦੇਸ਼ ਹੈ। ਉਨ੍ਹਾਂ ਦੇ ਪਿਤਾ ਸਾਂਈਂ ਸ਼ਾਹੀਨ ਦਿੱਤਾ ਸਵੇਸਤਾਨ ਦੇ ਕਾਜ਼ੀ ਸਨ। ਆਪ ਜੀ ਦੇ ਤਿੰਨ ਭਰਾ-- ਕਾਜ਼ੀ ਬੋਲਣ, ਕਾਜ਼ੀ ਉਸਮਾਨ, ਕਾਜ਼ੀ ਤਾਹਿਰ ਅਤੇ ਦੋ ਭੈਣਾਂ ਜਮਾਲ ਤੇ ਜਲਾਲ ਸਨ।

ਸਾਂਈਂ ਜੀ ਨੇ ਦੀਨੀਅਤ ਖੁਆਜਾ ਖਿਜਰ ਤੋਂ ਪ੍ਰਾਪਤ ਕੀਤੀ ਸੀ। ਇਕ ਸਾਲ ਆਪ ਜੀ ਸਰਹਿੰਦ ਠਹਿਰ ਕੇ ਲਾਹੌਰ ਪਰਤ ਗਏ। ਸਾਂਈਂ ਮੀਆਂ ਮੀਰ ਜੀ ਰੂਹਾਨੀਅਤ ਦੇ ਮੁਜੱਸਮੇ ਸਨ। ਆਪ ਜੀ ਦੀ ਸ਼ੋਹਰਤ ਦੇਸ਼ ਦੇ ਕੋਨੇ-ਕੋਨੇ ਫ਼ੈਲ ਚੁੱਕੀ ਸੀ। ਬਾਣੀ ਦੇ ਬੋਹਿਥ ਤੇ ਸ਼ਾਂਤੀ ਦੇ ਪੁੰਜ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਸ੍ਰੀ ਅੰਮ੍ਰਿਤਸਰ ਪਵਿੱਤਰ ਸ਼ਹਿਰ ਵਿਚ ਰਖਵਾਈ। ਗੁਲਾਮ ਮੁਹੀਉ-ਦੀਨ, ਜਿਸ ਨੂੰ ਬੂਟੇ ਸ਼ਾਹ ਦੇ ਨਾਂ ਨਾਲ ਜਾਣਿਆ ਜਾਂਦਾ ਹੈ, ਆਪਣੀ ਪੁਸਤਕ "ਤਵਾਰੀਖ-ਏ-ਪੰਜਾਬ" ਵਿਚ ਲਿਖਦਾ ਹੈ ਕਿ (ਸਾਂਈਂ) ਮੀਆਂ ਮੀਰ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਦਾਅਵਤ 'ਤੇ ਸ੍ਰੀ ਅੰਮ੍ਰਿਤਸਰ ਆਏ ਅਤੇ ਉਨ੍ਹਾਂ ਆਪਣੇ ਹੱਥਾਂ ਨਾਲ ਚਾਰ ਦਿਸ਼ਾਵਾਂ ਵੱਲ ਚਾਰ ਇੱਟਾਂ ਰੱਖੀਆਂ ਅਤੇ ਪੰਜਵੀਂ ਇੱਟ ਸਰੋਵਰ ਦੇ ਵਿਚਕਾਰ ਰੱਖ ਦਿੱਤੀ।

ਦੂਜਾ ਇਤਿਹਾਸਕਾਰ ਸੋਹਨ ਲਾਲ ਸੂਰੀ "ਉਮਦਾਤ-ਉਤ-ਤਵਾਰੀਖ" ਵਿਚ ਲਿਖਦਾ ਹੈ ਕਿ "ਸ੍ਰੀ ਗੁਰੂ ਅਰਜਨ ਦੇਵ ਜੀ ਲਾਹੌਰ ਜਾ ਕੇ (ਸਾਂਈਂ) ਮੀਆਂ ਮੀਰ ਜੀ ਨੂੰ ਮਿਲੇ ਅਤੇ ਉਨ੍ਹਾਂ ਤੋਂ ਸਰੋਵਰ ਦੀ ਬਣਤਰ ਤੇ ਇਮਾਰਤ ਦੀ ਉਸਾਰੀ ਲਈ ਸਹਿਯੋਗ ਪ੍ਰਾਪਤ ਕੀਤਾ। "

ਪ੍ਰਸਿੱਧ ਵਿਦਵਾਨ ਗਿਆਨੀ ਗਿਆਨ ਸਿੰਘ ਆਪਣੀ ਰਚਨਾ "ਤਵਾਰੀਖ ਗੁਰੂ ਖਾਲਸਾ" ਵਿਚ ਲਿਖਦੇ ਹਨ ਕਿ ਸ੍ਰੀ ਹਰਿਮੰਦਰ ਸਾਹਿਬ ਦਾ ਨੀਂਹ-ਪੱਥਰ ਪੀਰ ਮੁਹੰਮਦ, ਜੋ ਆਮ ਕਰ ਕੇ ਹਜ਼ਰਤ ਮੀਆਂ ਮੀਰ ਜੀ, ਲਾਹੌਰ ਦੇ ਨਾਂ ਨਾਲ ਪ੍ਰਸਿੱਧ ਸਨ,ਤੋਂ ਰਖਵਾਈ।

ਸਿੱਖ ਜਗਤ ਦੇ ਸੁਪ੍ਰਸਿੱਧ ਵਿਦਵਾਨ ਡਾ. ਹਰਬੰਸ ਸਿੰਘ ਨੇ ਆਪਣੀ ਪੁਸਤਕ "ਦਿ ਐਨਸਾਈਕਲੋਪੀਡੀਆ ਆਫ ਸਿੱਖਇਜ਼ਮ' ਵਿਚ ਜ਼ਿਕਰ ਕੀਤਾ ਹੈ ਕਿ "ਇਸ ਇਮਾਰਤ ਦੀ ਨੀਂਹ ਆਪ ਜੀ (ਸ੍ਰੀ ਗੁਰੂ ਅਰਜਨ ਦੇਵ ਜੀ) ਨੇ ਪ੍ਰਸਿੱਧ ਮੁਸਲਮਾਨ ਸੂਫੀ ਫਕੀਰ ਸਾਂਈਂ ਮੀਆਂ ਮੀਰ ਜੀ ਪਾਸੋਂ ਰਖਵਾਈ। ਇਹ ਸਾਂਝ ਦੋਹਾਂ ਕੌਮਾਂ ਵਿਚ ਸੀ। ਸਾਂਈਂ ਮੀਆਂ ਮੀਰ ਜੀ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਮਿੱਤਰ ਤੇ ਸ਼ਰਧਾਲੂ ਸਨ। ਇਹ ਭਾਰਤ ਵਿਚ ਹੀ ਨਹੀਂ, ਸਗੋਂ ਦੁਨੀਆ ਵਿਚ ਅਨੋਖੀ ਮਿਸਾਲ ਹੈ ਕਿ ਕਿਸੇ ਧਰਮ ਦੇ ਰੂਹਾਨੀ ਆਗੂ ਨੇ ਕਿਸੇ ਹੋਰ ਧਰਮ ਦੇ ਸਰਵ-ਸ੍ਰੇਸ਼ਟ ਅਤੇ ਪਵਿੱਤਰ ਅਸਥਾਨ ਦਾ ਨੀਂਹ-ਪੱਥਰ ਰੱਖਿਆ ਹੋਵੇ। ਉਸ ਸਮੇਂ ਦੇ ਭਾਰਤ ਦੇਸ਼ ਵਿਚ ਕਈ ਧਰਮਾਂ ਦੇ ਸੰਤ ਜਾਂ ਆਗੂ ਸਨ, ਜਿਵੇਂ-- ਹਿੰਦੂ

ਧਰਮ, ਬੁੱਧ ਧਰਮ, ਜੈਨ ਧਰਮ ਆਦਿ, ਪਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪੰਜਵੀਂ ਜੋਤ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਮਹਾਨ ਕਾਰਜ ਲਈ ਸਾਂਈਂ ਮੀਆਂ ਮੀਰ ਜੀ ਨੂੰ ਹੀ ਚੁਣਿਆ।"

ਨੀਂਹ-ਪੱਥਰ ਬਾਰੇ ਮਲਕ ਰਿਆਜ਼-ਉਲ-ਰਹਿਮਾਨ ਜੀ ਹੋਰਾਂ ਲਿਖਿਆ ਹੈ, "ਹੱਕੀ ਗੱਲ ਤਾਂ ਇਹ ਹੈ ਕਿ ਨੀਂਹ-ਪੱਥਰ ਨਿਰਾ ਪੂਰਾ ਇਕ ਇੱਟਾਂ-ਗਾਰੇ ਦੀ ਇਮਾਰਤ ਦਾ ਹੀ ਨਹੀਂ ਸੀ, ਸਗੋਂ ਅਲਾਹ ਨੂੰ ਮੰਨਣ ਵਾਲੇ ਤੇ ਪ੍ਰਭੂ ਦੀ ਏਕਤਾ ਵਿਚ ਦ੍ਰਿੜ੍ਹ ਵਿਸ਼ਵਾਸ ਰੱਖਣ ਵਾਲੀਆਂ ਦੋ ਬਹਾਦਰ ਜਾਤੀਆਂ-- ਸਿੱਖਾਂ ਤੇ ਮੁਸਲਮਾਨਾਂ ਦੇ ਪਿਆਰ ਦਾ ਨੀਂਹ-ਪੱਥਰ ਸੀ।"

ਸਕੂਲ ਦੀ ਪੜ੍ਹਾਈ ਖਤਮ ਕਰਨ ਉਪਰੰਤ ਉਹ ਰੂਹਾਨੀ ਰਹਿਬਰ ਦੀ ਤਲਾਸ਼ ਵਿਚ ਜੰਗਲਾਂ ਵਿਚ ਘੁੰਮਦੇ ਰਹੇ। ਆਖਰ ਸਵੇਸਤਾਨ ਦੇ ਪਹਾੜਾਂ ਵਿਚ ਉਨ੍ਹਾਂ ਨੂੰ ਇਕ ਰਹਿਬਰ ਮਿਲਿਆ, ਜਿਸ ਦਾ ਨਾਂ ਸ਼ੇਖ ਖਜੂਰ ਸੀ। ਉਸ ਸਮੇਂ ਸਾਂਈਂ ਮੀਆਂ ਮੀਰ ਜੀ ਪੰਝੀ ਵਰ੍ਹਿਆਂ ਦੇ ਸਨ। ਉਹ ਆਪਣੇ ਮੁਰਸ਼ਦ ਦੀ ਸੁਹਿਰਦ ਅਗਵਾਈ ਹੇਠ ਸੂਫੀ ਰਾਹਾਂ ਦੀਆਂ ਸਾਰੀਆਂ ਮੰਜ਼ਿਲਾਂ ਤੈਅ ਕਰ ਚੁੱਕੇ ਸਨ। ਆਪਣੀ ਅਧਿਆਤਮਿਕ ਸਿੱਖਿਆ ਪੂਰੀ ਕਰ ਕੇ ਉਹ ਆਰਿਫ ਬਣ ਗਏ। ਵੱਖ-ਵੱਖ ਥਾਂਵਾਂ ਦੀ ਸੈਰ ਕਰਦਿਆਂ ਉਹ ਲਾਹੌਰ ਪਹੁੰਚੇ। ਉੱਥੇ ਉਨ੍ਹਾਂ ਜ਼ਾਹਿਰੀ ਅਲੂਮ (ਧਰਮ ਦਰਸ਼ਨ ਦੀ ਤਾਲੀਮ) ਪ੍ਰਾਪਤ ਕੀਤੀ। ਥੋੜੇ ਹੀ ਸਮੇਂ ਵਿਚ ਸਾਂਈਂ ਜੀ ਰੂਹਾਨੀ ਇਲਮ ਦੇ ਨਾਲ-ਨਾਲ ਵੈਦਾਨੀਅਤ ਦੇ ਮਾਹਿਰ ਵਿਦਵਾਨ ਬਣ ਗਏ।

ਅਬਦੁਲ-ਹਮੀਦ ਲਾਹੌਰੀ ਲਿਖਦਾ ਹੈ ਕਿ "ਸ਼ਹਿਨਸ਼ਾਹ ਸ਼ਾਹਜਹਾਨ ਸਿਰਫ ਦੋ ਸੂਫੀਆਂ ਨੂੰ ਜਾਣਦਾ ਸੀ, ਜੋ ਆਤਮਿਕ ਗਿਆਨ ਦੇ ਉਸਤਾਦ ਸਮਝੇ ਜਾਂਦੇ ਸਨ। ਇਕ ਹਜ਼ਰਤ ਮੀਆਂ ਮੀਰ ਤੇ ਦੂਜੇ ਮੁਹੰਮਦ ਅਫਜ਼ਲ ਬਿਹਾਰੀ। ਬਾਦਸ਼ਾਹ ਸਾਂਈਂ ਜੀ ਵੱਲ ਇੱਜ਼ਤ ਤੇ ਮਾਣ ਨਾਲ ਵੇਖਦੇ ਸਨ।"

ਬਾਦਸ਼ਾਹ ਜਹਾਂਗੀਰ ਆਪਣੀ ਸ੍ਵੈ-ਜੀਵਨੀ "ਤੋਜ਼ਿਕ-ਏ-ਜਹਾਂਗੀਰੀ" ਵਿਚ ਲਿਖਦਾ ਹੈ, "ਮੈਂ ਸਾਂਈਂ ਮੀਆਂ ਮੀਰ ਦੀ ਵਿਦਵਤਾ-ਭਰਪੂਰ ਰੂਹਾਨੀਅਤ ਬਾਰੇ ਸੁਣਿਆ ਸੀ। ਮੇਰੀ ਦਿਲੀ ਤਮੰਨਾ ਸੀ ਕਿ ਮੈਂ ਉਨ੍ਹਾਂ ਦੇ ਦਰਸ਼ਨ ਕਰਾਂ।" ਜਹਾਂਗੀਰ ਦੇ ਬੇਟੇ ਸ਼ਾਹਜਹਾਨ ਦੇ ਦਿਲ ਵਿਚ ਸਾਂਈਂ ਮੀਆਂ ਮੀਰ ਜੀ ਲਈ ਸਤਿਕਾਰ ਸੀ। ਉਹ ਕਈ ਵਾਰ ਉਨ੍ਹਾਂ ਦੇ ਘਰ ਵੀ ਗਿਆ।

ਅਬਦੁਲ ਹਮੀਦ ਲਾਹੌਰ ਲਿਖਦਾ ਹੈ ਕਿ "ਹਜ਼ਰਤ ਮੀਆਂ ਮੀਰ ਜੀ ਇਕ ਚੰਗੇ ਤੇ ਅਜੋਕੇ ਦਰਵੇਸ਼ ਸਨ। ਜਦੋਂ ਸ਼ਾਹਜਹਾਨ ਲਾਹੌਰ ਆਇਆ ਤਾਂ ਉਹ ਹਜ਼ਰਤ ਮੀਆਂ ਮੀਰ ਜੀ ਨੂੰ ਮਿਲਣ ਗਿਆ ਸੀ। ਉਹ ਜਾਣਦਾ ਸੀ ਕਿ ਮੀਆਂ

ਮੀਰ ਜੀ ਕੋਈ ਪੈਸਾ ਨਹੀਂ ਲੈਂਦੇ। ਫਿਰ ਉਸ ਨੇ ਉਨ੍ਹਾਂ ਨੂੰ ਫੁੱਲਾਂ ਦਾ ਇਕ ਗੁਲਦਸਤਾ ਤੇ ਇਕ ਚਿੱਟੀ ਪਗੜੀ ਭੇਟ ਕੀਤੀ, ਜੋ ਉਨ੍ਹਾਂ ਸਵੀਕਾਰ ਕੀਤੀ ਤੇ ਆਪਣਾ ਅਸ਼ੀਰਵਾਦ ਦਿੱਤਾ।"

*ਭਾਈ ਕੇਸਰ ਸਿੰਘ (ਛਿੱਬਰ) ਮਹਿਮਾ ਪ੍ਰਕਾਸ਼ ਵਿਚ ਜ਼ਿਕਰ ਕਰਦੇ ਹਨ:*
*ਮੀਆਂ ਮੀਰ ਜਗ ਅਵੱਲ ਫਕੀਰ।*
*ਭਈ ਮਰੀਦ ਤਾਕੇ ਅਵੱਲ ਫਕੀਰ।*
*ਆਰਫ ਕਾਮਲ ਕਸਬ ਕੀ ਖਾਨ।*
*ਮਹਾਂ ਤਿਆਗੀ ਬਡੇ ਸੁਜਾਨ।*

ਸਾਂਈਂ ਮੀਆਂ ਮੀਰ ਜੀ ਵਰਦਾ ਤੁਲਵਜ਼ਦੀ (ਅਦ੍ਵੈਤਵਾਦੀ) ਸੂਫੀ ਸਨ। ਉਹ ਕੀਰਤਨ ਸੁਣਨ ਦੇ ਸ਼ੌਕੀਨ ਸਨ। ਮੀਆਂ ਜੀ ਨੇ ਸੂਫੀਆਂ ਤੇ ਆਲਮਾਂ ਨੂੰ ਜੋੜਨ ਦੀ ਕੋਸ਼ਿਸ਼ ਕੀਤੀ। ਉਨ੍ਹਾਂ ਦੇ ਖਿਆਲ ਵਿਚ ਸ਼ਰੀਅਤ, ਤਰੀਕਤ, ਹਕੀਕਤ ਤੇ ਮਾਰਫਤ ਮੂਲ ਰੂਪ ਵਿਚ ਇੱਕ ਸਨ, ਜਿਹੜੇ ਰੱਬ ਨਾਲ ਬੰਦਿਆਂ ਦੇ ਸੰਬੰਧਾਂ ਦੀ ਅਵਸਥਾ ਨੂੰ ਉਜਾਗਰ ਕਰਦੇ ਹਨ। ਸਾਂਈਂ ਜੀ ਦੇ ਕਈ ਚੇਲੇ ਹੋਏ ਹਨ, ਜਿਨ੍ਹਾਂ 'ਚੋਂ ਜ਼ਿਕਰਯੋਗ ਹਨ : ਮੀਆਂ ਨੱਥਾ ਜਾਹੌਰੀ, ਖਵਾਜਾ ਬਿਹਾਰੀ, ਸ਼ਾਹ ਮੁਹੰਮਦ। ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਗੁਰਗੱਦੀ ਸੰਭਾਲੀ, ਉਸ ਵੇਲੇ ਸਾਂਈਂ ਮੀਆਂ ਮੀਰ ਜੀ ਨੇ ਇੱਕ ਦਸਤਾਰ ਭੇਜੀ ਸੀ, ਜੋ ਗੁਰੂ ਜੀ ਨੇ ਸਵੀਕਾਰ ਕਰ ਲਈ ਸੀ।

ਬੇਗਮ ਨੂਰਜਹਾਂ ਆਪ ਜੀ ਦੀ ਪੱਕੀ ਸ਼ਰਧਾਲੂ ਸੀ। ਉਨ੍ਹਾਂ ਦੀ ਜ਼ਿੰਦਗੀ ਸਿੱਧੀ-ਸਾਦੀ ਸੀ। ਸਾਂਈਂ ਮੀਆਂ ਮੀਰ ਜੀ ਕਿਸੇ ਨੂੰ ਆਪਣਾ ਸ਼ਿਸ਼ ਬਣਾਉਣ ਤੋਂ ਪਹਿਲਾਂ ਲੋਕਾਂ ਦੀ ਬਹੁਤ ਕਰੜੀ ਪ੍ਰੀਖਿਆ ਲੈਂਦੇ ਸਨ। ਫਿਰ ਵੀ ਉਨ੍ਹਾਂ ਦੇ ਬੇਸ਼ੁਮਾਰ ਮੁਰੀਦ ਸਨ। ਸਾਂਈਂ ਜੀ ਨੂੰ ਆਪਣੇ ਮੁਰੀਦਾਂ ਨਾਲ ਬਹੁਤ ਲਗਾਵ ਸੀ। ਉਹ ਉਨ੍ਹਾਂ ਨੂੰ ਮੁਰੀਦ ਨਹੀਂ, ਸਗੋਂ ਦੋਸਤ ਕਹਿੰਦੇ ਸਨ। ਸਾਂਈਂ ਜੀ ਚਾਹੁੰਦੇ ਸਨ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਦਾ ਸਾਕਾ ਟਲ ਜਾਵੇ, ਪਰ ਉਨ੍ਹਾਂ ਦੀ ਇਕ ਨਾ ਸੁਣੀ ਗਈ। ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਾਂਈਂ ਮੀਆਂ ਮੀਰ ਜੀ ਨੂੰ ਰੱਬ ਦੇ ਭਾਣੇ ਵਿਚ ਰਹਿਣ ਲਈ ਕਿਹਾ।

ਸਾਂਈਂ ਜੀ ਦੇ ਸੰਬੰਧ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨਾਲ ਸੁਖਾਵੇਂ ਤੇ ਸਤਿਕਾਰ ਭਰੇ ਸਨ। ਉਨ੍ਹਾਂ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਗ੍ਰਿਫ਼ਤਾਰੀ ਤੇ ਫਿਰ ਗਵਾਲੀਅਰ ਦੇ ਕਿਲ੍ਹੇ ਅੰਦਰ ਬੰਦ ਕੀਤੇ ਜਾਣਾ ਸੁਣ ਕੇ ਬਹੁਤ ਦੁਖ ਮਹਿਸੂਸ ਕੀਤਾ। ਉਹ ਪੀਰਾਂ-ਫਕੀਰਾਂ ਨੂੰ ਨਾਲ ਲੈ ਕੇ ਜਹਾਂਗੀਰ ਨੂੰ ਦਿੱਲੀ ਜਾ ਕੇ ਮਿਲੇ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੀ ਅਜ਼ਮਤ ਦੱਸੀ। ਉਹ ਗੁਰੂ ਜੀ ਨੂੰ

'ਅਲਾਹ' ਦਾ ਨੂਰ ਕਹਿੰਦੇ ਸਨ। ਸਾਂਈਂ ਜੀ ਦੇ ਬਚਨਾਂ ਤੋਂ ਪ੍ਰਭਾਵਿਤ ਹੋ ਕੇ, ਗੁਰੂ ਜੀ ਦੀ ਰਿਹਾਈ ਦੇ ਹੁਕਮ ਦਿੱਤੇ ਗਏ।

ਸਾਂਈਂ ਮੀਆਂ ਮੀਰ ਜੀ ਨੇ ਨਿਕਾਹ ਨਹੀਂ ਸੀ ਕਰਵਾਇਆ। ਸਾਂਈਂ ਜੀ ਨੇ ਅਕਾਲ ਚਲਾਣਾ ਕਰਨ ਤੋਂ ਪਹਿਲਾਂ ਹਦਾਇਤ ਕੀਤੀ ਕਿ ਮੈਨੂੰ ਆਲਮਗੰਜ ਵਿਖੇ ਦਫਨ ਕੀਤਾ ਜਾਵੇ, ਜਿੱਥੇ ਮੇਰੇ ਯਾਰ ਅਰਥਾਤ ਮੁਰੀਦ ਦਫਨ ਹਨ। ਬੇਗਮ ਨੂਰਜਹਾਂ ਨੇ ਆਪਣੀ ਨਿਗਰਾਨੀ ਵਿਚ ਪੀਰ ਜੀ ਦਾ ਮਕਬਰਾ ਬਣਵਾਇਆ ਸੀ।

ਇਹ ਮਕਬਰਾ ਹਾਸਮਪੁਰੇ, ਲਾਹੌਰ ਵਿਖੇ ਸਥਿਤ ਹੈ। ਇਸ ਮਕਬਰੇ 'ਤੇ ਹਰ ਸਾਲ ਮੇਲਾ ਲੱਗਦਾ ਹੈ, ਜਿੱਥੇ ਦੇਸ਼ਾਂ-ਵਿਦੇਸ਼ਾਂ ਤੋਂ ਸ਼ਰਧਾਲੂ ਆ ਕੇ ਆਪਣੀ ਅਕੀਦਤ ਪੇਸ਼ ਕਰਦੇ ਰਹਿੰਦੇ ਹਨ ਅਤੇ ਸੁਗਾਤਾਂ (ਬਖ਼ਸਿਸ਼ਾਂ) ਨਾਲ ਝੋਲੀਆਂ ਭਰਦੇ ਰਹਿੰਦੇ ਹਨ।

ਸਾਂਈਂ ਮੀਆਂ ਮੀਰ ਜੀ ਨੂੰ ਯਾਦ ਕਰਦੇ ਰਹਿਣ ਦੀ ਲੋੜ ਹੈ, ਜੋ ਮਜ਼ਹਬ ਦੀ ਸਾਰ ਤੇ ਅਸਲੀ ਰੂਪ ਦੇ ਮਾਲਕ ਸਨ। ਉਹ ਰੱਬ ਦੇ ਬੰਦਿਆਂ ਵਿਚ ਕੋਈ ਫਰਕ ਨਹੀਂ ਸਨ ਕਰਦੇ। ਸ੍ਰੀ ਅੰਮ੍ਰਿਤਸਰ ਦੀ ਪਵਿੱਤਰ ਧਰਤੀ 'ਤੇ ਸੁਸ਼ੋਭਿਤ ਸ੍ਰੀ ਹਰਿਮੰਦਰ ਸਾਹਿਬ ਵਿਚ ਸਿੱਖ ਅਜਾਇਬ ਘਰ ਵਿਚ ਸਾਂਈਂ ਜੀ ਦੀ ਖ਼ੂਬਸੂਰਤ ਪੇਂਟਿੰਗ ਉਨ੍ਹਾਂ ਦੇ ਗੁਰੂ-ਘਰ ਨਾਲ ਅਟੁੱਟ ਰਿਸ਼ਤੇ ਦੀ ਯਾਦ ਤਾਜ਼ਾ ਕਰਵਾਉਂਦੀ ਹੈ। ਸਿੱਖ ਇਤਿਹਾਸ ਵਿਚ ਸਾਂਈਂ ਮੀਆਂ ਮੀਰ ਜੀ ਦਾ ਨਾਂ ਤੇ ਸਥਾਨ ਸਦਾ ਆਦਰਯੋਗ ਰਹੇਗਾ। ਇਹ ਇਕ ਜ਼ਿੰਦਾ ਜਾਵੀਦ ਹਕੀਕਤ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸਾਂਈਂ ਮੀਆਂ ਮੀਰ ਜੀ ਮਨੁੱਖੀ-ਭਾਈਚਾਰੇ, ਮਨੁੱਖੀ-ਏਕਤਾ ਤੇ ਮਨੁੱਖੀ ਸਾਂਝ ਦੇ ਮਹਾਂਪੁਰਖ ਸਨ। ਦੋਹਾਂ ਦੀ ਸਾਂਝ ਪਾਕ ਤੇ ਸਾਫ ਸੀ। ਇਹ ਸਾਂਝ ਦੋਹਾਂ ਫਿਰਕਿਆਂ ਨੂੰ ਅਮਨ-ਸ਼ਾਂਤੀ, ਭਾਈਚਾਰੇ ਅਤੇ ਤਰੱਕੀ ਲਈ ਪ੍ਰੇਰਿਤ ਕਰਦੀ ਰਹੇਗੀ।

*ਸਹਾਇਕ ਸਮੱਗਰੀ:-*

*੧. ਸੱਚਖੰਡ ਪੱਤਰ; ਅਗਸਤ-ਸਤੰਬਰ ੧੯੯੩, ਸਫਾ ੫੦*
*੨. ਆਰਨਾਲਡ ਟਾਨਬੀ: ਸੰਸਾਰ ਦੇ ਧਰਮ, ਸਫਾ ੧੫੯*
*੩. ਮੁਹੰਮਦ ਅਫਸਲ ਖਾਂ, ਸੰਪ: ਪੰਜ ਦਰਿਆ, ਲਾਹੌਰ, ਜੂਨ ੧੯੬੬, ਸਫਾ ੭*
*੪. Dr. Ganda Singh MS: Sikh-E-Punjab collection, Punjabi University, Patiala, P-139*
*੫. Sohan Lal: Umdat-ut-twarikh, Arya press, lahore, 1885, Book-1, P.28-29.*
*੬. Giani Gian Singh, Twarikh Guru Khalsa, Wazir Hind Press, Sri Amritsar, 1896, part-1, P-96*
*੭. ਸ਼ਕੀਕਤ-ਉਲ-ਔਲੀਆ, ਦਾਰਾ ਸ਼ਿਕੋਹ ।*
*੮. ਅਬਦੁਲ ਹਮੀਦ ਲਹੌਰੀ, ਸ਼ਾਹ ਨਾਮਾ।*
*੯. Dr.Harbans Singh: Editor 'The Encyclopaedia of Sikhism, Volume Two, Page 239.*

■

# ਭਗਤ ਕਬੀਰ ਜੀ ਦੀ ਬੀਰ ਰਸੀ ਵਿਚਾਰਧਾਰਾ

*-ਡਾ. ਰਛਪਾਲ ਸਿੰਘ**

ਕਰਤਾ ਪੁਰਖ, ਅਕਾਲ ਪੁਰਖ ਜੀ ਦਾ ਸੁਭਾਅ ਨਿਰਭਉ, ਨਿਰਵੈਰ ਹੈ। ਉਸ ਦੀ 'ਧੁਰ ਦੀ ਬਾਣੀ', ਭੈ ਕਾਹੂ ਕੋ ਦੇਤ ਨਹਿ ਨਹਿ ਭੈ ਮਾਨਤ ਆਨਿ॥ ਦਾ ਨਿਰਭੈਤਾ ਵਾਲਾ ਸੰਦੇਸ਼ ਦੇ ਕੇ, ਮਨੁੱਖ ਮਾਤਰ ਨੂੰ, ਰੱਬੀ ਓਟ-ਆਸਰੇ ਵਿਚ ਸੁਤੰਤਰ, ਬੇਫਿਕਰ, ਨਿਡਰਤਾ ਵਾਲਾ ਜੀਵਨ ਬਤੀਤ ਕਰਨ ਦਾ ਉਪਦੇਸ਼ ਕਰਦੀ ਹੈ। ਪ੍ਰਭੂ ਪਿਆਰੇ, ਭਗਤ, ਸੰਤ-ਜਨ ਸਦੀਵੀ ਪਰਮਾਤਮਾ ਦੇ ਰੰਗ ਵਿਚ ਰੰਗੇ ਹੋਏ, ਪਰਮੇਸ਼ਰ ਤੋਂ ਬਿਨਾਂ ਹੋਰ ਕਿਸੇ ਦੀ ਰਤੀ ਵੀ ਪਰਵਾਹ ਨਹੀਂ ਕਰਦੇ:

*ਪਰਵਾਹ ਨਾਹੀ ਕਿਸੈ ਕੇਰੀ ਬਾਝੁ ਸਚੇ ਨਾਹ॥* *(ਪੰਨਾ ੪੭੩)*

ਭਗਤ ਕਬੀਰ ਜੀ ਪ੍ਰਭੂ ਨਾਲ ਇਕ-ਮਿਕ ਸਨ। ਗੁਰਬਾਣੀ ਅੰਦਰ ਫੁਰਮਾਨ ਹੈ:

*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥* *(ਪੰਨਾ ੯੬੯)*

ਭਗਤ ਕਬੀਰ ਜੀ ਦੀ ਬਾਣੀ ਤੋਂ ਸਪੱਸ਼ਟ ਹੁੰਦਾ ਹੈ ਕਿ ਉਹ ਅਖੌਤੀ ਜਾਤ ਦੇ ਜੁਲਾਹੇ ਸਨ:

*ਓਛੀ ਮਤਿ ਮੇਰੀ ਜਾਤਿ ਜੁਲਾਹਾ॥ ਹਰਿ ਕਾ ਨਾਮੁ ਲਹਿਓ ਮੈ ਲਾਹਾ॥*
*(ਪੰਨਾ ੫੨੪)*

ਮੱਧਕਾਲ ਵਿਚ ਭਾਰਤ ਅੰਦਰ ਜਾਤ-ਪਾਤ ਅਤੇ ਊਚ-ਨੀਚ ਦਾ ਵਖਰੇਂਵਾ ਅਤੇ ਸੁੱਚ-ਭਿੱਟ ਪੂਰੇ ਜ਼ੋਰਾਂ 'ਤੇ ਸੀ। ਅਖੌਤੀ ਉੱਚੀ ਜਾਤ ਨਾਲ ਸੰਬੰਧਿਤ ਭਗਤ ਰਾਮਾਨੰਦ ਜੀ ਨਾਲ ਭਗਤ ਕਬੀਰ ਜੀ ਦੇ ਮਿਲਾਪ ਦੀ ਗਾਥਾ ਨੂੰ ਭਾਈ ਗੁਰਦਾਸ ਜੀ ਨੇ ਇਸ ਪ੍ਰਕਾਰ ਪ੍ਰਗਟ ਕੀਤਾ ਹੈ :

*ਹੋਇ ਬਿਰਕਤੁ ਬਨਾਰਸੀ ਰਹਿੰਦਾ ਰਾਮਾਨੰਦੁ ਗੁਸਾਈਂ।*
*ਅੰਮ੍ਰਿਤੁ ਵੇਲੇ ਉਠਿ ਕੈ ਜਾਂਦਾ ਗੰਗਾ ਨ੍ਹਾਵਣ ਤਾਈਂ।*
*ਅਗੋ ਹੀ ਦੇ ਜਾਇ ਕੈ ਲੰਮਾ ਪਿਆ ਕਬੀਰ ਤਿਥਾਈਂ।*
*ਪੈਰੀ ਟੁੰਬਿ ਉਠਾਲਿਆ 'ਬੋਲਹੁ ਰਾਮ' ਸਿਖ ਸਮਝਾਈ।*
*ਜਿਉ ਲੋਹਾ ਪਾਰਸੁ ਛੁਹੇ ਚੰਦਨ ਵਾਸੁ ਨਿੰਮੁ ਮਹਕਾਈ।*
*ਪਸੂ ਪਰੇਤਹੁ ਦੇਵ ਕਰਿ ਪੂਰੇ ਸਤਿਗੁਰ ਦੀ ਵਡਿਆਈ।*
*ਅਚਰਜ ਨੋ ਅਚਰਜੁ ਮਿਲੈ ਵਿਸਮਾਦੈ ਵਿਸਮਾਦੁ ਮਿਲਾਈ।*
*ਝਰਣਾ ਝਰਦਾ ਨਿਝਰਹੁ ਗੁਰਮੁਖਿ ਬਾਣੀ ਅਘੜ ਘੜਾਈ।*
*ਰਾਮ ਕਬੀਰੈ ਭੇਦੁ ਨ ਭਾਈ॥* *(ਵਾਰ ੧੦:੧੫)*

**ਪੰਜਾਬ ਖੇਤੀਬਾੜੀ ਯੂਨੀਵਰਸਿਟੀ, ਖੇਤਰੀ ਖੋਜ ਕੇਂਦਰ, ਗੁਰਦਾਸਪੁਰ-੧੪੩੫੨੧*

ਰਾਮ-ਨਾਮ ਦੀ ਦਾਤ ਪ੍ਰਾਪਤ ਕਰ ਕੇ, ਭਗਤ ਕਬੀਰ ਜੀ ਨੇ ਕਰੜੀ ਘਾਲਣਾ ਘਾਲੀ ਅਤੇ ਨਿਰੋਲ ਪਾਰਸ ਬਣ ਗਏ। ਆਪ ਜੀ ਗ੍ਰਿਹਸਤ ਜੀਵਨ ਵਿਚ ਕਿਰਤ ਕਰਦੇ ਹੋਏ ਹਰ ਵੇਲੇ ਪ੍ਰਭੂ-ਨਾਮ ਨਾਲ ਜੁੜੇ ਰਹਿੰਦੇ ਸਨ। ਸੁਚੇਤ, ਅਚੇਤ ਪੱਧਰ 'ਤੇ ਉਨ੍ਹਾਂ ਦਾ ਹਰ ਸਵਾਸ ਪ੍ਰਭੂ ਦੇ ਨਾਮ ਨੂੰ ਹੀ ਪੁਕਾਰਦਾ ਸੀ:

*ਰਾਮ ਕਬੀਰਾ ਰਵਿ ਰਹੇ ਅਵਰ ਤਜੇ ਸਭ ਕਾਮ॥* *(ਪੰਨਾ ੧੩੬੬)*

ਭਗਤ ਕਬੀਰ ਜੀ ਦਾ ਸੁਭਾਅ ਸੂਰਬੀਰਾਂ ਵਾਲਾ ਨਿਰਭਉ ਸੀ। ਚਾਹੇ ਸਮਕਾਲੀ ਬਾਦਸ਼ਾਹ ਸਿਕੰਦਰ ਲੋਧੀ ਹੋਵੇ ਜਾਂ ਮੁੱਲਾਂ-ਮੁਲਾਣਿਆਂ ਦੀਆਂ ਉੱਚ ਧਾਰਮਿਕ ਸ਼ਖ਼ਸੀਅਤਾਂ, ਤੇ ਭਾਵੇਂ ਬਨਾਰਸ ਦੇ ਉੱਚ-ਪੰਡਤਾਂ ਦੀ ਗੱਲ ਹੋਵੇ, ਭਗਤ ਕਬੀਰ ਜੀ ਕਿਸੇ ਤੋਂ ਨਹੀਂ ਡਰੇ ਅਤੇ ਨਾ ਹੀ ਪਦਾਰਥਵਾਦੀਆਂ ਅੱਗੇ ਝੁਕੇ ਹੀ, ਸਗੋਂ ਆਪ ਜੀ ਹੱਕ-ਸੱਚ 'ਤੇ ਦ੍ਰਿੜ੍ਹ ਰਹੇ। ਭਗਤ ਕਬੀਰ ਜੀ ਗਰੀਬਾਂ ਨਿਆਸਰਿਆਂ ਦੀ ਖਾਤਰ, ਸੰਘਰਸ਼ ਦੇ ਹਾਮੀ ਸਨ। ਉਹ ਸਮਕਾਲੀ ਹਾਕਮ ਅਤੇ "ਦੀਨ ਕੇ ਹੇਤ" ਜੂਝਣ ਲਈ ਨਿਰੰਤਰ ਤਤਪਰ ਰਹਿੰਦੇ ਸਨ। ਭਗਤ ਕਬੀਰ ਦੀ ਬਾਣੀ ਵਿੱਚੋਂ ਸਪੱਸ਼ਟ ਹੁੰਦਾ ਹੈ ਕਿ ਸੱਚ-ਧਰਮ ਅਤੇ ਹੱਕ ਦੀ ਖਾਤਰ, ਪੁਰਜਾ-ਪੁਰਜਾ ਕੱਟ ਕੇ ਬਹਾਦਰਾਂ ਵਾਂਗ ਕੱਟ ਮਰਨਾ, ਪਰ ਰਣ-ਭੂਮੀ ਨੂੰ ਕਦੇ ਵੀ ਛੱਡ ਕੇ ਨਾ ਭੱਜਣਾ, ਉਨ੍ਹਾਂ ਦਾ ਮਹਾਨ ਜੀਵਨ ਆਦਰਸ਼ ਸੀ। ਅੱਜ ਵੀ ਜਿੱਥੇ ਕਿਤੇ ਧਾਰਮਿਕ ਸਮਾਗਮਾਂ ਵਿਚ ਗੁਰਬਾਣੀ ਵਿੱਚੋਂ ਬੀਰ ਰਸ ਦੇ ਪ੍ਰਮਾਣ ਦੇਣੇ ਹੋਣ ਤਾਂ ਰਾਗੀਆਂ/ਢਾਡੀਆਂ ਵੱਲੋਂ ਭਗਤ ਕਬੀਰ ਜੀ ਦੀਆਂ "ਗਗਨ ਦਮਾਮਾ ਬਾਜਿਓ . . . ਅਤੇ ਸੂਰਾ ਸੋ ਪਹਿਚਾਨੀਐ . . . ਵਾਲੀਆਂ ਪੰਕਤੀਆਂ ਨੂੰ ਅਕਸਰ ਦੁਹਰਾਇਆ ਜਾਂਦਾ ਹੈ।

ਭਗਤ ਕਬੀਰ ਜੀ ਦੀ ਦ੍ਰਿਸ਼ਟੀ ਸਮ-ਦ੍ਰਿਸ਼ਟੀ ਸੀ। ਉਨ੍ਹਾਂ ਦੀ ਨਿਗਾਹ ਵਿਚ ਜੋਗੀ, ਮੁੱਲਾਂ-ਮੁਲਾਣੇ, ਪੰਡਤ, ਗੁਣੀ-ਗਿਆਨੀ, ਗਰੀਬ, ਅਮੀਰ ਸਭ ਇਕ ਖ਼ੁਦਾ ਦੀ ਬਰਾਬਰ ਸੰਤਾਨ ਸਨ। ਉਨ੍ਹਾਂ ਦਾ ਕਿਸੇ ਵਿਸ਼ੇਸ਼ ਵਰਗ ਨਾਲ ਕੋਈ ਵੈਰ-ਭਾਵ ਨਹੀਂ ਸੀ, ਸਗੋਂ ਉਹ ਤਾਂ ਸਮਾਜਿਕ-ਧਾਰਮਿਕ ਬੁਰਾਈਆਂ ਅਤੇ ਅੰਨ੍ਹੇ-ਕੱਟੜਵਾਦ ਦੇ ਖ਼ਿਲਾਫ਼ ਸਨ। ਭਗਤ ਕਬੀਰ ਜੀ ਬਾਹਰੀ ਧਾਰਮਿਕ ਵਿਖਾਵਿਆਂ, ਕਰਮ-ਕਾਂਡਾਂ ਅਤੇ ਨਿਰਾਰਥਕ ਪੂਜਾ-ਵਿਧੀਆਂ ਦੇ ਵਿਰੁੱਧ ਸਨ। ਇਸ ਕਰਕੇ ਸਮਾਜ ਦਾ ਬ੍ਰਾਹਮਣ ਵਰਗ ਵੀ ਉਨ੍ਹਾਂ ਤੋਂ ਨਿਰਾਸ਼ ਸੀ। ਦੂਜੇ ਪਾਸੇ ਮੁਸਲਮਾਨ ਵਰਗ ਆਪ ਜੀ ਨਾਲ ਇਸ ਕਰਕੇ ਔਖਾ ਸੀ ਕਿਉਂਕਿ ਭਗਤ ਕਬੀਰ ਜੀ ਕਿਸੇ ਵੀ ਅੰਨ੍ਹੇ ਕੱਟੜਵਾਦ (ਸ਼ਰ੍ਹਾ) ਨੂੰ ਨਹੀਂ ਮੰਨਦੇ ਸਨ। ਸਮਕਾਲੀ ਮੁਲਾਣੇ ਤੇ ਕਾਜੀਆਂ ਨੂੰ ਭਗਤ ਕਬੀਰ ਜੀ ਦੀ ਨਿਤਾਪ੍ਰਤੀ ਚੜ੍ਹਦੀ ਕਲਾ ਅਤੇ ਲੋਕਾਂ ਵਿਚ ਵਧਦੀ ਹੋਈ ਹਰਮਨ-ਪਿਆਰਤਾ, ਸਦਾ ਹੀ ਕੰਡੇ ਵਾਂਗ ਚੁੱਭਦੀ ਸੀ। ਭਗਤ ਕਬੀਰ ਜੀ ਪ੍ਰਤੀ ਲੋਕਾਂ ਦਾ ਅਥਾਹ ਪਿਆਰ ਤੇ ਸ਼ਰਧਾ ਦਿਨੋ ਦਿਨ ਵਧ ਰਹੀ ਸੀ। ਭਗਤ ਕਬੀਰ ਦੀ ਨਿਰੰਤਰ ਚੜ੍ਹਦੀ ਕਲਾ ਨੂੰ ਰੋਕਣ ਲਈ ਭਗਤ ਜੀ ਦੇ ਵਿਰੋਧੀਆਂ ਨੇ ਬਾਦਸ਼ਾਹ ਸਿਕੰਦਰ ਲੋਧੀ ਕੋਲ ਉਨ੍ਹਾਂ ਦੀ

ਸ਼ਿਕਾਇਤ ਕੀਤੀ। ਬਾਦਸ਼ਾਹ ਨੇ ਹੁਕਮ ਕੀਤਾ ਕਿ "ਕਬੀਰ ਕਾਫ਼ਰ ਹੈ, ਇਸ ਨੂੰ ਲੋਹੇ ਦੇ ਸੰਗਲਾਂ (ਜ਼ੰਜੀਰਾਂ) ਨਾਲ ਬੰਨ੍ਹ ਕੇ ਗੰਗਾ ਵਿਚ ਡੁਬੋ ਕੇ ਮਾਰ ਦਿਓ।" ਭਗਤ ਕਬੀਰ ਜੀ ਦੀ ਬਾਣੀ ਤੋਂ ਸਪੱਸ਼ਟ ਹੁੰਦਾ ਹੈ ਕਿ ਆਪ ਜੀ ਨੂੰ ਜਦੋਂ ਸੰਗਲਾਂ ਨਾਲ ਬੰਨ੍ਹ ਕੇ ਗੰਗਾ ਵਿਚ ਸੁੱਟਿਆ ਗਿਆ, ਤਾਂ ਆਪ ਦੇ ਚਿਹਰੇ ਦਾ ਨੂਰ ਝੱਲਿਆ ਨਹੀਂ ਸੀ ਜਾਂਦਾ। ਘਬਰਾਹਟ ਜਾਂ ਢਹਿੰਦੀ ਕਲਾ ਵਾਲਾ ਕੋਈ ਵੀ ਚਿੰਨ੍ਹ ਭਗਤ ਜੀ ਦੇ ਮੱਥੇ 'ਤੇ ਨਹੀਂ ਸੀ। ਆਪ ਜੀ ਨੇ ਅੱਤਿਆਚਾਰ ਦਾ ਡਟ ਕੇ ਮੁਕਾਬਲਾ ਕੀਤਾ, ਜ਼ੁਲਮ ਅੱਗੇ ਝੁਕੇ ਨਹੀਂ। ਉਨ੍ਹਾਂ ਪ੍ਰਭੂ ਨਾਮ-ਸਿਮਰਨ ਦੇ ਸਹਾਰੇ ਆਪਣਾ ਸੰਘਰਸ਼ ਜਾਰੀ ਰੱਖਿਆ ਜਿਸ ਵਿਚ ਉਨ੍ਹਾਂ ਦੀ ਜਿੱਤ ਹੋਈ ਤੇ ਹੰਕਾਰੀਆਂ, ਨਿੰਦਕਾਂ ਨੂੰ ਨਮੋਸ਼ੀ ਦਾ ਮੂੰਹ ਵੇਖਣਾ ਪਿਆ।

*ਗੰਗ ਗੁਸਾਇਨਿ ਗਹਿਰ ਗੰਭੀਰ॥ ਜੰਜੀਰ ਬਾਂਧਿ ਕਰਿ ਖਰੇ ਕਬੀਰ॥੧॥*
*ਮਨੁ ਨ ਡਿਗੈ ਤਨੁ ਕਾਹੇ ਕਉ ਡਰਾਇ॥*
*ਚਰਨ ਕਮਲ ਚਿਤੁ ਰਹਿਓ ਸਮਾਇ॥ਰਹਾਉ॥*
*ਗੰਗਾ ਕੀ ਲਹਰਿ ਮੇਰੀ ਟੁਟੀ ਜੰਜੀਰ॥*
*ਮ੍ਰਿਗਛਾਲਾ ਪਰ ਬੈਠੇ ਕਬੀਰ॥* *(ਪੰਨਾ ੧੧੬੨)*

ਭਗਤ ਕਬੀਰ ਜੀ ਦੀਆਂ ਬਾਹਾਂ ਬੰਨ੍ਹ ਕੇ, ਪੋਟਲੀ ਬਣਾ ਕੇ ਢੇਮ ਵਾਂਗ ਉਨ੍ਹਾਂ ਨੂੰ ਮਸਤ ਹਾਥੀ ਦੇ ਅੱਗੇ ਸੁੱਟ ਦਿੱਤਾ ਗਿਆ। ਹਾਥੀ ਭਗਤ ਕਬੀਰ ਜੀ ਤੋਂ ਹਟਵਾਂ ਹੋ ਕੇ ਖਲੋ ਗਿਆ। ਮਹਾਵਤ ਨੇ ਕ੍ਰੋਧ ਵਿਚ ਆ ਕੇ ਹਾਥੀ ਦੇ ਸਿਰ ਵਿਚ ਜ਼ੋਰ ਦੀ ਸੱਟ ਮਾਰੀ, ਪਰ ਹਾਥੀ ਭਗਤ ਕਬੀਰ ਜੀ ਨੂੰ ਪੈਰਾਂ ਹੇਠਾਂ ਲਿਤਾੜ ਕੇ ਮਾਰਨ ਦੀ ਥਾਂ, ਚੀਕਾਂ ਮਾਰ-ਮਾਰ ਕੇ ਹੋਰ ਪਾਸੇ ਨੂੰ ਭੱਜ ਉੱਠਿਆ। ਕਾਜੀ ਮਹਾਵਤ ਨੂੰ ਕਹਿ ਰਿਹਾ ਸੀ ਕਿ ਭਗਤ ਕਬੀਰ ਜੀ ਉੱਤੇ ਹਾਥੀ ਚਾੜ੍ਹ ਕੇ ਮਾਰ ਦੇ, ਪਰ ਹਾਥੀ ਆਪਣੀ ਸੁੰਡ ਨਾਲ ਭਗਤ ਕਬੀਰ ਜੀ ਨੂੰ ਨਮਸਕਾਰ ਕਰਦਾ ਸੀ। ਹਾਥੀ ਦੀ ਹਿਰਦੇ ਵਿਚ ਪਰਮੇਸ਼ਵਰ ਨੇ ਵਾਸਤਵਿਕ ਗਿਆਨ ਦਾ ਪ੍ਰਕਾਸ਼ ਕਰ ਦਿੱਤਾ ਸੀ ਤੇ ਉਸ ਵਿਚ ਪ੍ਰਭੂ ਆਪ ਪ੍ਰਗਟ ਹੋ ਕੇ ਵਰਤ ਰਿਹਾ ਸੀ। ਭਗਤ ਕਬੀਰ ਜੀ ਰਤੀ ਭਰ ਵੀ ਨਾ ਡਰੇ ਅਤੇ ਨਾ ਹੀ ਝੁਕੇ, ਸਗੋਂ ਆਪਣੇ ਨਿਸਚੇ 'ਤੇ ਅਡੋਲ ਰਹੇ:

*ਭੁਜਾ ਬਾਂਧਿ ਭਿਲਾ ਕਰਿ ਡਾਰਿਓ॥ ਹਸਤੀ ਕ੍ਰੋਪਿ ਮੂੰਡ ਮਹਿ ਮਾਰਿਓ॥*
*ਹਸਤਿ ਭਾਗਿ ਕੈ ਚੀਸਾ ਮਾਰੈ॥ ਇਆ ਮੂਰਤਿ ਕੈ ਹਉ ਬਲਿਹਾਰੈ॥੧॥*
*ਆਹਿ ਮੇਰੇ ਠਾਕੁਰ ਤੁਮਰਾ ਜੋਰੁ॥ ਕਾਜੀ ਬਕਿਬੋ ਹਸਤੀ ਤੋਰੁ ॥੧॥ਰਹਾਉ॥*
*ਰੇ ਮਹਾਵਤ ਤੁਝੁ ਡਾਰਉ ਕਾਟਿ॥ ਇਸਹਿ ਤੁਰਾਵਹੁ ਘਾਲਹੁ ਸਾਟਿ॥*
*ਹਸਤਿ ਨ ਤੋਰੈ ਧਰੈ ਧਿਆਨੁ॥ ਵਾ ਕੈ ਰਿਦੈ ਬਸੈ ਭਗਵਾਨੁ॥* *(ਪੰਨਾ ੮੭੦)*

ਭਗਤ ਕਬੀਰ ਜੀ ਦੀ ਪ੍ਰਭੂ ਵਿਚ ਅਭੇਦਤਾ ਦੀ ਇਹ ਸਿਖ਼ਰ ਹੈ। ਭਗਤ ਕਬੀਰ ਜੀ ਮਨੁੱਖਾ ਦੇਹ ਵਿਚ ਅਕਾਲ ਪੁਰਖ ਨੂੰ ਸਿਮਰ ਕੇ ਉਸ ਵਿਚ ਹੀ ਵਿਲੀਨ

ਹੋ ਗਏ ਸਨ। ਸਭ ਪ੍ਰਕਾਰ ਦੇ ਵਿਕਾਰ ਅਤੇ ਗਿਆਨ ਇੰਦ੍ਰੇ ਉਨ੍ਹਾਂ ਨੇ ਆਪਣੇ ਵੱਸ ਵਿਚ ਕੀਤੇ ਹੋਏ ਸਨ। ਸੰਸਾਰਕ ਕਾਰ-ਵਿਹਾਰ ਕਰਦਿਆਂ, ਮਨ ਕਰ ਕੇ ਪ੍ਰਭੂ ਸਿਮਰਨ ਵਿਚ ਸੁਆਸ-ਸੁਆਸ ਰਚੇ ਹੋਏ ਰਹਿਣਾ, ਇਹੀ ਭਗਤ ਕਬੀਰ ਜੀ ਦੀ ਜੀਵਨ-ਮੁਕਤੀ ਸੀ। ਭਗਤ ਕਬੀਰ ਜੀ ਅਧਿਆਤਮਿਕ ਮੰਡਲਾਂ ਦੀ ਸਰਵਉੱਚ ਅਵਸਥਾ 'ਤੇ ਪਹੁੰਚੇ ਹੋਏ ਸਨ। ਉਨ੍ਹਾਂ ਨੂੰ ਨਾ ਤਾਂ ਕਿਸੇ ਤੋਂ ਕੋਈ ਖ਼ੌਫ਼ ਸੀ, ਨਾ ਕਿਸੇ ਨਾਲ ਵੈਰ ਵਿਰੋਧ ਸੀ ਨਾ ਹੀ ਸਮਾਜਿਕ ਜਾਤ-ਪਾਤ ਦੇ ਵਿਤਕਰੇ ਸਨ ਸਗੋਂ ਉਹ ਤਾਂ ਬ੍ਰਹਮ ਵਿਚ ਇਕ ਮਿਕ ਹੋ ਗਏ ਸਨ। ਜਿਵੇਂ ਪਾਣੀ ਦਾ ਬੁਲਬੁਲਾ ਪਾਣੀ ਵਿੱਚੋਂ ਨਿਕਲ ਕੇ ਫਿਰ ਪਾਣੀ ਵਿਚ ਸਮਾ ਜਾਂਦਾ ਹੈ, ਇਹੀ ਸਰਵਉੱਚ ਰਿਸ਼ਤਾ ਸੀ ਭਗਤ ਕਬੀਰ ਜੀ ਦਾ ਪ੍ਰਭੂ ਨਾਲ:

*ਅਬ ਤਉ ਜਾਇ ਚਢੇ ਸਿੰਘਾਸਨਿ ਮਿਲੇ ਹੈ ਸਾਰਿੰਗਪਾਨੀ॥*
*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥* *(ਪੰਨਾ ੯੬੯)*

ਭਗਤ ਕਬੀਰ ਜੀ ਦਾ ਦ੍ਰਿੜ੍ਹ ਨਿਸਚਾ ਹੈ ਕਿ ਇਸ ਸੰਸਾਰ ਰੂਪੀ ਰਣ-ਭੂਮੀ ਵਿਚ ਵਿਕਾਰਾਂ ਵਿਰੁੱਧ ਸੂਰਮਿਆਂ ਵਾਂਗ ਡਟ ਕੇ ਮਨੁੱਖਾ ਜੀਵਨ ਵਿਚ ਹੀ ਵਿਕਾਰਾਂ ਨਾਲ ਸੰਘਰਸ਼ ਕੀਤਾ ਜਾ ਸਕਦਾ ਹੈ। ਅਸਲ ਸੂਰਮਾ ਉਹ ਹੈ 'ਜੋ ਸਭ ਪ੍ਰਕਾਰੀ ਵਿਕਾਰਾਂ 'ਤੇ ਕਾਬੂ ਪਾ ਕੇ ਦਸਮ ਦੁਆਰ ਵਿਚ ਨਗਾਰਾ ਵਜਾਉਂਦਾ ਹੈ। ਉਸ ਦੇ ਨਿਸ਼ਾਨੇ 'ਤੇ ਸੱਟ ਵੱਜਦੀ ਹੈ। ਰੱਬੀ ਰਜਾ ਵਿਚ ਉਹ ਉੱਚਿਆਂ ਅਧਿਆਤਮਿਕ ਮੰਡਲਾਂ ਦੀਆਂ ਉਡਾਰੀਆਂ ਲਾਉਂਦਾ ਹੈ, ਜਿੱਥੇ ਸੰਸਾਰਕ ਵਿਕਾਰ ਨਹੀਂ ਪਹੁੰਚ ਸਕਦੇ। ਇਹੀ ਅਵਸਥਾ ਰਣ-ਭੂਮੀ ਵਿਚ ਸੱਚ, ਧਰਮ ਦੀ ਰਾਖੀ ਲਈ ਲੜ-ਮਰਨ ਵਾਲੇ ਯੋਧਿਆਂ ਦੀ ਹੈ ਫੁਰਮਾਨ ਹੈ:

*ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ॥*
*ਖੇਤੁ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ॥* *(ਪੰਨਾ ੧੧੦੫)*

ਭਗਤ ਕਬੀਰ ਜੀ ਅਨੁਸਾਰ ਵਾਸਤਵਿਕ ਸੂਰਮਾ ਉਹ ਹੈ, ਜੋ ਗਰੀਬਾਂ, ਨਿਤਾਣਿਆਂ, ਨਿਆਸਰਿਆਂ ਲਈ ਧਰਮ ਹੇਤ ਲੜਦਾ ਹੈ, ਯੁੱਧ ਵਿਚ ਟੋਟੇ-ਟੋਟੇ ਹੋ ਕੇ ਸ਼ਹੀਦ ਹੋ ਜਾਂਦਾ ਹੈ, ਪਰ ਮੈਦਾਨ-ਏ-ਜੰਗ ਛੱਡ ਕੇ ਨਹੀਂ ਭੱਜਦਾ। ਉਹ ਆਪਣੀ ਜਾਨ ਬਚਾਉਣ ਲਈ ਨਾ ਤਾਂ ਪੈਰ ਪਿੱਛੇ ਹਟਾਉਂਦਾ ਹੈ ਅਤੇ ਨਾ ਹੀ ਗਰੀਬਾਂ ਦੀ ਬਾਂਹ ਛੱਡਦਾ ਹੈ। ਪਰਮਾਤਮਾ ਦੇ ਪ੍ਰੇਮ ਵਿਚ ਰੰਗਿਆ ਅਜਿਹਾ ਸੂਰਮਾ ਆਪਣੇ ਧਰਮ 'ਤੇ ਸਦਾ ਅਡੋਲ ਰਹਿੰਦਾ ਹੈ:

*ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥*
*ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ॥* *(ਪੰਨਾ ੧੧੦੫)*

ਭਗਤ ਕਬੀਰ ਜੀ ਦੀ ਵਿਚਾਰਧਾਰਾ ਡਿੱਗੇ ਹੋਏ ਮਨੁੱਖੀ ਮਨ ਵਿਚ ਬੀਰ ਰਸ ਪੈਦਾ ਕਰ ਕੇ, ਸੰਘਰਸ਼ ਕਰਨ ਲਈ ਪ੍ਰੇਰਨਾ ਪ੍ਰਦਾਨ ਕਰਦੀ ਹੈ। ਭਗਤ ਜੀ ਕਹਿੰਦੇ

ਹਨ ਕਿ ਜੋ ਮਨੁੱਖ ਪੰਜ ਵਿਕਾਰਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਅਤੇ ਸਭ ਪ੍ਰਕਾਰੀ ਮਾਇਆਵਾਦੀ ਠੱਗੀਆਂ ਨੂੰ ਤਿਆਗ ਕੇ ਪ੍ਰਭੂ ਦੀ ਚਰਨ ਸ਼ਰਨ ਵਿਚ ਆ ਗਿਆ, ਉਸ ਨੂੰ ਕਿਸੇ ਹੋਰ ਦਾ ਕਾਹਦਾ ਡਰ? ਉਹ ਨਿਡਰ ਹੋ ਕੇ ਉਤਸ਼ਾਹ ਵਿਚ ਰਹੇ। ਉਹ ਸੂਰਮਾ ਕਾਹਦਾ, ਜੋ ਸਾਹਮਣੇ ਦਿੱਸਦੀ ਰਣ-ਭੂਮੀ ਤੋਂ ਡਰ ਕੇ ਭੱਜ ਜਾਵੇ? ਇਸੇ ਪ੍ਰਕਾਰ ਉਹ ਇਸਤਰੀ ਸਤੀ ਨਹੀਂ ਅਖਵਾ ਸਕਦੀ, ਜੋ ਮੌਤ ਤੋਂ ਡਰ ਕੇ ਘਰ ਕੇ ਭਾਂਡੇ ਅਤੇ ਵਸਤਾਂ ਸੰਭਾਲਣ ਲੱਗ ਜਾਵੇ।

*ਮਨ ਰੇ ਛਾਡਹੁ ਭਰਮੁ ਪ੍ਰਗਟ ਹੋਇ ਨਾਚਹੁ ਇਆ ਮਾਇਆ ਕੇ ਡਾਂਡੇ॥*
*ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ॥੧॥*
*ਡਗਮਗ ਛਾਡਿ ਰੇ ਮਨ ਬਉਰਾ॥*
*ਅਬ ਤਉ ਜਰੇ ਮਰੇ ਸਿਧਿ ਪਾਈਐ ਲੀਨੋ ਹਾਥਿ ਸੰਧਉਰਾ॥* *(ਪੰਨਾ ੩੩੮)*

ਨਿਰਸੰਦੇਹ, ਭਗਤ ਕਬੀਰ ਜੀ ਦੀ ਅਧਿਆਤਮਿਕ ਵਿਚਾਰਧਾਰਾ ਮਨੁੱਖ ਵਿਚ ਨਵਾਂ ਬੀਰ ਰਸ ਭਰ ਕੇ ਜੀਵਨ ਦੇ ਹਰ ਖੇਤਰ ਵਿਚ ਮਿਹਨਤ ਅਥਵਾ ਸੰਘਰਸ਼ ਕਰ ਕੇ ਸਰਵਉੱਚ ਅਧਿਆਤਮਿਕ ਮੰਡਲਾਂ 'ਤੇ ਪਹੁੰਚਾਉਣ ਲਈ ਮਾਰਗ-ਦਰਸ਼ਨ ਕਰਦੀ ਹੈ। ਨਿਰਾਸ਼ਾਵਾਦੀ ਮਨੁੱਖ ਨੂੰ ਆਸ਼ਾਵਾਦੀ ਬਣਾਉਣਾ ਭਗਤ ਕਬੀਰ ਜੀ ਦੀ ਬਾਣੀ ਦਾ ਆਦਰਸ਼ ਹੈ। ■

---

## *ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ*

***ਸਫਾ ੧੭ ਦਾ ਬਾਕੀ***

ਰਹਿੰਦਾ ਹੈ। ਇਸ ਵਿਚ ਸਰੀਰ ਇਕ ਵਾਹਨ ਹੈ, ਜੋ ਇੱਥੋਂ ਹੀ ਮਿਲਿਆ ਹੈ ਤੇ ਇੱਥੇ ਹੀ ਰਹਿ ਜਾਂਦਾ ਹੈ।

(੩) ਇਸ ਸ਼ਹਾਦਤ ਨੇ ਇਹ ਸਿੱਧ ਕਰ ਦਿੱਤਾ ਹੈ ਕਿ ਜ਼ਾਲਮ ਦੇ ਜ਼ਬਰ ਨਾਲੋਂ ਸਿੱਖ ਦਾ ਸਬਰ ਬੁਲੰਦ ਹੋ ਕੇ ਉਭਰਨਾ ਚਾਹੀਦਾ ਹੈ। ਜ਼ਬਰ ਦਾ ਸੇਕ ਸਬਰ ਨਾਲ ਸ਼ਾਂਤ ਕੀਤਾ ਜਾ ਸਕਦਾ ਹੈ। ਇਸ ਪਿੱਛੋਂ ਜ਼ਾਬਰ ਨੂੰ ਦੋਹੀਂ ਜਹਾਨੀ ਨਮੋਸ਼ੀ ਝੱਲਣੀ ਪੈਂਦੀ ਹੈ। ਉਸ ਦੀ ਕਰਤੂਤ ਮਰਦੀ ਹੈ ਤੇ ਸ਼ਹੀਦ ਮਰ ਕੇ ਵੀ ਜ਼ਿੰਦਾ ਰਹਿੰਦਾ ਹੈ।

(੪) ਇਸ ਸ਼ਹਾਦਤ ਤੋਂ ਪਿੱਛੋਂ ਗੁਰੂ-ਘਰ ਨੇ ਪੀਰੀ ਦੇ ਨਾਲ ਮੀਰੀ ਨੂੰ ਵੀ ਅਪਣਾ ਲਿਆ ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਨੇ ਮੀਰੀ ਤੇ ਪੀਰੀ ਦੀਆਂ ਦੋ ਕਿਰਪਾਨਾਂ ਪਹਿਨ ਲਈਆਂ। ਇਹ ਅਜਿਹਾ ਮੋੜ ਸੀ ਜਦ ਸਿੱਖ ਸੰਤ ਦੇ ਨਾਲ ਨਾਲ ਸਿਪਾਹੀ ਵੀ ਹੋ ਗਿਆ।

(੫) ਇਸ ਸ਼ਹਾਦਤ ਨਾਲ ਸਿੱਖਾਂ ਨੇ ਪਤਿ ਸੇਤੀ ਜਿਊਣਾ ਹੀ ਨਹੀਂ, ਮਰਨਾ ਵੀ ਸਿੱਖ ਲਿਆ।

ਸਮੁੱਚੇ ਤੌਰ 'ਤੇ ਕਿਹਾ ਜਾ ਸਕਦਾ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਸ਼ਹਾਦਤ ਭਾਰਤੀ ਇਤਿਹਾਸ ਵਿਚ ਸ਼ਹਾਦਤ ਦੇ ਪ੍ਰਸੰਗ ਨੂੰ ਰੂਹਾਨੀਅਤ ਨਾਲ ਜੋੜਦੀ ਹੋਈ ਇਸ ਨੂੰ ਨਵੇਂ ਅਰਥ ਪ੍ਰਦਾਨ ਕਰਦੀ ਹੈ। ■

# ਕਰਣੀ ਕਾਬਾ ਸਚੁ ਪੀਰੁ. . .

*-ਸ.ਪ੍ਰੀਤਮ ਸਿੰਘ ਕਾਦੀਆਂ*

*-ਕਬੀਰ ਜੀਅ ਜੁ ਮਾਰਹਿ ਜੋਰੁ ਕਰਿ ਕਹਤੇ ਹਹਿ ਜੁ ਹਲਾਲੁ॥*
*ਦਫਤਰੁ ਦਈ ਜਬ ਕਾਢਿ ਹੈ ਹੋਇਗਾ ਕਉਨੁ ਹਵਾਲੁ॥੧੯੯॥*
*-ਕਬੀਰ ਜੋਰੁ ਕੀਆ ਸੋ ਜੁਲਮੁ ਹੈ ਲੇਇ ਜਬਾਬੁ ਖੁਦਾਇ॥*
*ਦਫਤਰਿ ਲੇਖਾ ਨੀਕਸੈ ਮਾਰ ਮੁਹੈ ਮੁਹਿ ਖਾਇ॥੨੦੦॥ (ਪੰਨਾ ੧੩੭੫)*

ਉਪਰੋਕਤ ਸਲੋਕ ਭਗਤ ਕਬੀਰ ਜੀ ਦੇ ਉਚਾਰੇ ਹੋਏ ਹਨ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਸ਼ੋਭਿਤ ਹਨ। ਭਗਤ ਕਬੀਰ ਜੀ ਇਨ੍ਹਾਂ ਸਲੋਕਾਂ ਵਿਚ ਕੁਰਬਾਨੀ ਦੇਣ ਦਾ ਜ਼ਿਕਰ ਕਰਦੇ ਹਨ। ਇਨ੍ਹਾਂ ਸਲੋਕਾਂ ਵਿਚ ਸਾਰੇ ਲਫ਼ਜ਼ ਤੇ ਖਿਆਲ ਆਮ ਤੌਰ 'ਤੇ ਮੁਸਲਮਾਨੀ ਹਨ। ਇਨ੍ਹਾਂ ਸਲੋਕਾਂ ਵਿਚ ਭਗਤ ਕਬੀਰ ਜੀ ਮੁਸਲਮਾਨੀ ਮਤ ਦੀ ਮਨੌਤ ਦਾ ਜ਼ਿਕਰ ਕਰਦੇ ਹਨ ਕਿ ਜਦੋਂ ਮੁਸਲਮਾਨ ਕਾਅਬੇ ਦਾ ਹੱਜ ਕਰਨ ਲਈ ਮੱਕੇ ਸ਼ਰੀਫ ਜਾਂਦਾ ਹੈ, ਤੇ ਮੁਕੱਦਸ ਕਾਅਬੇ ਦੀ ਪਰਕਰਮਾ ਕਰ ਕੇ ਮਦੀਨੇ ਪੁੱਜਦਾ ਹੈ, ਜਿੱਥੇ ਹਜ਼ਰਤ ਮੁਹੰਮਦ ਸਾਹਿਬ ਜੀ ਦੀ ਕਬਰ ਹੈ, ਉਸ ਨੂੰ ਸਿਜਦਾ ਕਰਨ ਉਪਰੰਤ ਸ਼ੈਤਾਨ ਦੇ ਬਣੇ ਬੁੱਤ ਨੂੰ ਪੱਥਰ ਆਦਿ ਮਾਰਨ ਦੀਆਂ ਰਸਮਾਂ ਅਦਾ ਕਰ ਲੈਂਦਾ ਹੈ, ਤਾਂ ਉਸ ਨੂੰ ਯਕੀਨ ਹੋ ਜਾਂਦਾ ਹੈ ਕਿ ਉਸ ਦਾ ਹੱਜ ਕਬੂਲ ਹੋਣ ਵਿਚ ਸਿਰਫ ਇਕ ਹੀ ਰਸਮ ਖ਼ੁਦਾ ਦੇ ਨਾਂ 'ਤੇ ਕਿਸੇ ਪਸ਼ੂ ਜਿਵੇਂ ਗਾਂ, ਬੱਕਰਾ, ਊਠ ਤੇ ਭੇਡੂ ਆਦਿ ਦੀ ਕੁਰਬਾਨੀ ਦੇਣੀ ਬਾਕੀ ਹੈ। ਉਹ ਹਾਜੀ, ਜੋ ਹੱਜ ਕਰਨ ਆਇਆ ਹੁੰਦਾ ਹੈ, ਜਦੋਂ ਕਿਸੇ ਪਸ਼ੂ ਦੀ ਕੁਰਬਾਨੀ ਦਿੰਦਾ ਹੈ ਤਾਂ ਉਹ ਤਸੱਵੁਰ ਕਰ ਲੈਂਦਾ ਹੈ ਕਿ ਮੈਂ ਖ਼ੁਦਾ ਦੇ ਨਾਂ 'ਤੇ ਕੁਰਬਾਨੀ ਦਿੱਤੀ ਹੈ। ਉਸ ਪਸ਼ੂ ਦਾ ਮਾਸ ਉਹ ਆਪ ਜਾਂ ਉਸ ਦੇ ਨਜ਼ਦੀਕੀ ਦੋਸਤ-ਮਿੱਤਰ ਰਲ ਮਿਲ ਕੇ ਖਾ ਜਾਂਦੇ ਹਨ। ਕੁਰਬਾਨੀ ਦੇਣ ਬਾਰੇ ਇਸਲਾਮ ਵਿਚ ਇਕ ਗਾਥਾ ਇਉਂ ਅੰਕਿਤ ਹੈ-- ਹਜ਼ਰਤ ਇਬਰਾਹੀਮ ਜੀ ਇਕ ਦਿਨ ਜਦੋਂ ਖ਼ੁਦਾਵੰਦ ਅੱਲ੍ਹਾ ਤਾਲਾ ਦੀ ਬਾਰਜਾ-ਏ-ਇਲਾਹੀ ਅੰਦਰ ਲਿਵਲੀਨ ਹੋਏ ਤਾਂ ਖ਼ੁਦਾ ਨੇ ਕਿਹਾ, "ਐ ਇਬਰਾਹੀਮ! ਤੂੰ ਮੇਰੇ ਨਾਲ ਇਤਨੀ ਮੁਹੱਬਤ ਕਰਦਾ ਹੈਂ, ਮੇਰੇ ਨਾਮ 'ਤੇ ਕੁਝ ਕੁਰਬਾਨ ਕਰ।" ਇਬਰਾਹੀਮ ਨੇ ਸਿਜਦੇ ਵਿਚ ਝੁੱਕ ਕੇ ਇਲਤਜਾ ਕੀਤੀ, "ਐ ਖ਼ੁਦਾਵੰਦ ਕਰੀਮ! ਫੁਰਮਾਓ ਮੈਂ ਆਪਦੇ ਨਾਮ 'ਤੇ ਕੀ ਕੁਰਬਾਨ ਕਰਾਂ?" ਖ਼ੁਦਾਵੰਦ ਨੇ ਇਰਸ਼ਾਦ ਕੀਤਾ, "ਇਬਰਾਹੀਮ! ਸੰਸਾਰ ਵਿਚ ਤੈਨੂੰ ਜੋ ਸਭ ਤੋਂ ਪਿਆਰੀ ਤੇ ਅਜ਼ੀਜ਼ ਚੀਜ਼ ਹੈ, ਉਹ ਮੇਰੇ ਨਾਮ 'ਤੇ ਕੁਰਬਾਨ ਕਰ।" ਇਬਰਾਹੀਮ ਨੇ ਕਿਹਾ, "ਐ ਖ਼ੁਦਾਵੰਦ! ਸਭ ਤੋਂ ਅਜ਼ੀਜ਼ ਤਾਂ ਮੈਨੂੰ ਆਪਣਾ ਬੇਟਾ ਇਸਮਾਈਲ ਹੀ ਹੈ।" ਤਾਂ ਖ਼ੁਦਾ ਨੇ ਫੁਰਮਾਇਆ, "ਬਸ, ਠੀਕ ਹੈ। ਇਸਮਾਈਲ

ਦੀ ਹੀ ਕੁਰਬਾਨੀ ਦੇ ਦੇ।" ਇਬਰਾਹੀਮ ਨਾਂਹ ਨਾਂ ਕਰ ਸਕੇ ਤੇ ਆਪਣੇ ਪਿਆਰੇ ਪੁੱਤਰ ਇਸਮਾਈਲ ਦੀ ਕੁਰਬਾਨੀ ਦੇਣ ਦਾ ਵਚਨ ਖ਼ੁਦਾਵੰਦ ਕਰੀਮ ਨੂੰ ਦੇ ਦਿੱਤਾ। ਕੀਤੇ ਵਾਅਦੇ ਅਨੁਸਾਰ ਜਦੋਂ ਇਸਮਾਈਲ ਨੂੰ ਕੁਰਬਾਨ ਕਰਨ ਹਿੱਤ ਸਾਹਮਣੇ ਲਿਆਂਦਾ ਗਿਆ, ਤਾਂ ਹਜ਼ਰਤ ਇਬਰਾਹੀਮ ਦਾ ਦਿਲ ਪਿਦਰਾਨਾ ਮੁਹੱਬਤ ਕਾਰਨ ਕੰਬ ਗਿਆ ਤੇ ਖ਼ੁਦਾਵੰਦ ਪਾਸੋਂ ਕੁਰਬਾਨੀ ਕਰਨ ਵੇਲੇ ਆਪਣੀਆਂ ਅੱਖਾਂ 'ਤੇ ਪੱਟੀ ਬੰਨ੍ਹ ਲੈਣ ਦੀ ਰਿਆਇਤ ਲੈ ਲਈ। ਪੱਟੀ ਬੰਨ੍ਹ ਲੈਣ ਉਪਰੰਤ ਜਦੋਂ ਹਜ਼ਰਤ ਇਬਰਾਹੀਮ ਛੁਰੀ ਪਕੜ ਕੇ ਬੇਟੇ ਦੀ ਗਰਦਨ 'ਤੇ ਚਲਾਉਣ ਲੱਗੇ, ਤਾਂ ਅਚਾਨਕ ਛੁਰੀ ਇਸਮਾਈਲ ਦੀ ਗਰਦਨ ਦੀ ਬਜਾਏ ਦੁੰਬੇ ਦੀ ਗਰਦਨ 'ਤੇ ਚੱਲ ਗਈ। ਉਸ ਦਿਨ ਤੋਂ ਪਸ਼ੂਆਂ ਦੀ ਕੁਰਬਾਨੀ ਦੇਣ ਦਾ ਸੰਕਲਪ ਇਸਲਾਮੀ ਮਜ਼ਹਬ ਵਿਚ ਪ੍ਰਚਲਿਤ ਹੋ ਗਿਆ।

ਇਸੇ ਘਟਨਾ ਦਾ ਜ਼ਿਕਰ ਭਗਤ ਕਬੀਰ ਜੀ ਇਸ ਲੇਖ ਦੇ ਅਰੰਭ ਵਿਚ ਦਿੱਤੇ ਦੋ ਸਲੋਕਾਂ ਵਿਚ ਕਰਦੇ ਹਨ, ਕਿ ਹੇ ਕਬੀਰ! ਲੋਕ ਧੱਕਾ ਕਰ ਕੇ ਗਾਂ ਜਾਂ ਦੁੰਬਾ ਆਦਿਕ ਜੀਵਾਂ ਨੂੰ ਮਾਰਦੇ ਹਨ, ਪਰ ਆਖਦੇ ਹਨ ਕਿ ਇਹ ਹਲਾਲ ਕੀਤਾ ਹੋਇਆ ਮਾਸ ਖ਼ੁਦਾ ਦੇ ਨਾਮ 'ਤੇ ਕੁਰਬਾਨੀ ਦੇਣ ਦੇ ਲਾਇਕ ਹੋ ਗਿਆ ਹੈ। ਜਦੋਂ ਸਭ ਜੀਵਾਂ ਵਿਚ ਉਹ ਖ਼ੁਦਾ ਵੱਸਦਾ ਹੈ ਤੇ ਅਸੀਂ ਰੱਬੁਲ ਆਲਮੀਨ, ਪਾਲਕ, ਖਾਲਕ, ਰਹੀਮ, ਕਰੀਮ ਦੇ ਸ਼ਬਦਾਂ ਨਾਲ ਉਸ ਦੀ ਸਿਫਤ-ਸਲਾਹ ਕਰਦੇ ਹਾਂ ਤੇ ਜਦੋਂ ਉਹ ਸਭ ਦਾ ਪ੍ਰਤਿਪਾਲਕ ਰਹਿਮ-ਦਿਲ ਰਹੀਮ ਅਤੇ ਬਖ਼ਸ਼ਿਸ ਕਰਨ ਵਾਲਾ ਹੈ, ਤਾਂ ਫਿਰ ਕਿਸੇ ਹਾਜੀ ਜਾਂ ਮਨੁੱਖ ਪਾਸੋਂ ਕਿਸੇ ਪਸ਼ੂ ਦੀ ਕੁਰਬਾਨੀ ਲੈ ਕੇ ਉਹ ਦੋ ਜਹਾਨ ਦਾ ਮਾਲਕ ਕਿਸ ਤਰ੍ਹਾਂ ਪ੍ਰਸੰਨ ਤੇ ਖੁਸ਼ ਹੋ ਸਕਦਾ ਹੈ? ਇਸ ਨੂੰ ਉਸ ਖ਼ੁਦਾ ਦਾ ਇਨਸਾਫ਼ ਕਿਵੇਂ ਕਹਿ ਸਕਦੇ ਹਾਂ ਕਿ ਉਹ ਉਸ ਮਨੁੱਖ 'ਤੇ ਪ੍ਰਸੰਨ ਹੋਵੇ, ਜੋ ਉਸ ਦੇ ਨਾਮ 'ਤੇ ਕਿਸੇ ਹੋਰ ਜੀਵ ਦੀ ਕੁਰਬਾਨੀ ਦੇ ਰਿਹਾ ਹੈ? ਭਗਤ ਕਬੀਰ ਜੀ ਕਹਿੰਦੇ ਹਨ ਕਿ ਜੋ ਲੋਕ ਪਸ਼ੂਆਂ ਦੀ ਕੁਰਬਾਨੀ ਦੇਣ ਨੂੰ ਹਲਾਲ ਸਮਝਦੇ ਹਨ ਅਤੇ ਖਿਆਲ ਕਰਦੇ ਹਨ ਕਿ ਇਹ ਸਾਡਾ ਪੁੰਨ ਕਰਮ ਹੈ, ਬਹੁਤ ਹੀ ਭੁਲੇਖੇ ਵਿਚ ਹਨ। ਖ਼ੁਦਾ ਦੇ ਨਾਂ 'ਤੇ ਪਸ਼ੂ ਦੀ ਕੁਰਬਾਨੀ ਦੇ ਦੇਣੀ, ਰਲ-ਮਿਲ ਕੇ ਆਪ ਹੀ ਸਭ ਕੁਝ ਖਾ ਜਾਣਾ ਤੇ ਫਿਰ ਇਹ ਸਮਝ ਲੈਣਾ ਕਿ ਇਸ ਕੁਰਬਾਨੀ ਦੇ ਇਵਜ਼ ਸਾਡੇ ਗੁਨਾਹ ਬਖ਼ਸ਼ ਦਿੱਤੇ ਗਏ ਹਨ, ਇਹ ਬਹੁਤ ਵੱਡਾ ਭੁਲੇਖਾ ਤੇ ਮਨਮਤ ਹੈ। ਅਸਲ ਵਿਚ ਖ਼ੁਦਾ ਨੂੰ ਖੁਸ਼ ਕਰਨ ਦਾ ਇਹ ਤਰੀਕਾ ਨਹੀਂ। ਅਸਲ ਵਿਚ ਖ਼ੁਦਾ ਖੁਸ਼ ਹੁੰਦਾ ਹੈ ਦਿਲ ਦੀ ਪਾਕੀਜ਼ਗੀ ਤੇ ਪਵਿੱਤਰਤਾ ਨਾਲ, ਨਾ ਕਿ ਕੀਤੇ ਕਰਮ-ਕਾਂਡਾਂ ਨਾਲ। ਖ਼ੁਦਾ ਨੇ ਤਾਂ ਕੀਤੇ ਕਰਮਾਂ ਦਾ ਲੇਖਾ ਮੰਗਣਾ ਹੈ ਫਿਰ ਕੋਈ ਵਾਜਬ ਜੁਆਬ ਨਹੀਂ ਬਣ ਆਵੇਗਾ ਤੇ ਗੁਨਾਹਾਂ ਦੀ ਬਾਕੀ ਨਿਕਲਣ ਵਿਚ ਖ਼ੁਦਾਵੰਦ ਦੀ ਅਦਾਲਤ-ਏ-ਆਲੀਆ ਵਿੱਚੋਂ ਸਖਤ ਦੰਡ ਭੁਗਤਣਾ ਪਵੇਗਾ। ਭਗਤ ਕਬੀਰ ਜੀ ਫੁਰਮਾਉਂਦੇ ਹਨ ਕਿ ਜੋ ਮਨੁੱਖ ਕਿਸੇ ਨਾਲ ਧੱਕਾ ਕਰਦਾ ਹੈ, ਉਹ

ਜ਼ੁਲਮ ਹੈ ਤੇ ਜ਼ੁਲਮ ਦਾ ਲੇਖਾ ਖ਼ੁਦਾ ਮੰਗਦਾ ਹੈ, ਜੋ ਕਿ ਜ਼ੁਲਮ ਕਰਨ ਵਾਲੇ ਇਨਸਾਨ ਨੂੰ ਹਰ ਸੂਰਤ 'ਚ ਦੇਣਾ ਪੈਂਦਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਭਗਤ-ਬਾਣੀ ਸਹਿਤ ਸਾਰੀ ਬਾਣੀ ਰੱਬੀ, ਸੱਚੇ-ਸੁੱਚੇ ਅਸੂਲਾਂ ਤੇ ਸਿਧਾਂਤਾਂ 'ਤੇ ਇਕਸਾਰ ਆਧਾਰਿਤ ਹੈ। ਬਾਣੀ ਵਿਚ ਕਿਸੇ ਵੀ ਮਜ਼ਹਬ ਵਾਲੇ ਇਨਸਾਨ ਨੂੰ ਆਪਣਾ ਧਰਮ ਜਾਂ ਮਜ਼ਹਬ ਛੱਡਣ ਲਈ ਨਹੀਂ ਕਿਹਾ ਗਿਆ, ਨਾ ਹੀ ਉਸ ਨੂੰ ਤੀਰਥਾਂ ਜਾਂ ਹੱਜ 'ਤੇ ਜਾਣ ਤੋਂ ਰੋਕਿਆ ਹੈ, ਸਗੋਂ ਆਪਣੇ ਆਪਣੇ ਧਰਮ ਵਿਚ ਪਰਪੱਕਤਾ ਤੇ ਦ੍ਰਿੜ੍ਹਤਾ ਨਾਲ ਰਹਿ ਕੇ ਰੱਬੀ ਅਸੂਲਾਂ ਦਾ ਪਾਬੰਦ ਰਹਿਣ ਲਈ ਉਪਦੇਸ਼ ਦਿੱਤਾ ਗਿਆ ਹੈ। ਕੇਵਲ ਜ਼ਾਹਿਰਦਾਰੀ ਤੌਰ 'ਤੇ ਰੱਬ, ਖ਼ੁਦਾ, ਪਰਮੇਸ਼ਵਰ ਦੇ ਨਾਂ 'ਤੇ ਕਰਮ-ਕਾਂਡ ਵਿਖਾਵੇ ਅਤੇ ਭਰਮ-ਭੁਲੇਖਿਆਂ ਤੋਂ ਵਰਜਿਆ ਹੈ। 'ਮਾਝ ਰਾਗ' ਅੰਦਰ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਹੱਕ-ਸੱਚ ਦਾ ਹੋਕਾ ਦਿੰਦਿਆਂ, ਹਾਜੀ ਨੂੰ ਸੱਚੇ ਨਾਲ ਜੁੜਨ ਦੀ ਪ੍ਰੇਰਨਾ ਇਉਂ ਕਰਦੇ ਹਨ:

*ਕਰਣੀ ਕਾਬਾ ਸਚੁ ਪੀਰੁ ਕਲਮਾ ਕਰਮ ਨਿਵਾਜ॥*
*ਤਸਬੀ ਸਾ ਤਿਸੁ ਭਾਵਸੀ ਨਾਨਕ ਰਖੈ ਲਾਜ॥* *(ਪੰਨਾ ੧੪੦)*

ਭਾਵ, ਐ ਮੁਸਲਮਾਨ! ਉੱਚੀ ਕਰਨੀ ਨੂੰ ਕਾਅਬਾ ਕਬੂਲ ਕਰ, ਸੱਚ ਨੂੰ ਪੀਰ ਮੰਨ ਅਤੇ ਨੇਕ ਅਮਲਾਂ ਨੂੰ ਨਮਾਜ਼ ਤੇ ਕਲਮਾ ਸਮਝ। ਖ਼ੁਦਾਵੰਦ ਦੀ ਰਜ਼ਾ ਵਿਚ ਰਹਿਣ ਨੂੰ ਤਸਬੀ ਬਣਾਉਣ ਵਾਲੇ ਦੀ ਪ੍ਰਭੂ ਲਾਜ ਰੱਖਦਾ ਹੈ, ਗੁਰੂ ਜੀ ਫੁਰਮਾਨ ਕਰਦੇ ਹਨ:

*ਨਾਨਕ ਨਾਉ ਖੁਦਾਇ ਕਾ ਦਿਲਿ ਹਛੈ ਮੁਖਿ ਲੇਹੁ॥*
*ਅਵਰਿ ਦਿਵਾਜੇ ਦੁਨੀ ਕੇ ਝੂਠੇ ਅਮਲ ਕਰੇਹੁ॥* *(ਪੰਨਾ ੧੪੦)*

ਸ੍ਰੀ ਗੁਰੂ ਨਾਨਕ ਦੇਵ ਜੀ ਕਹਿੰਦੇ ਹਨ ਕਿ ਖ਼ੁਦਾ ਦਾ ਪਵਿੱਤਰ ਨਾਮ ਹਿਰਦੇ ਨਾਲ ਮੂੰਹੋਂ ਉਚਾਰਨ ਕਰ। ਬਾਕੀ ਸਾਰੇ ਕੀਤੇ ਸੰਸਾਰ ਦੇ ਕਰਮ ਵਿਖਾਵੇ ਹਨ। ਤੁਸੀਂ ਇਉਂ ਸਮਝੋ ਕਿ ਤੁਸੀਂ ਸਭ ਝੂਠੇ ਕਰਮ ਕਰ ਰਹੇ ਹੋ।

ਇਸੇ ਅਨੁਸਾਰ ਹੀ ਭਗਤ ਕਬੀਰ ਜੀ ਨੇ ਹਾਜੀਆਂ ਤੇ ਮੁਸਲਮਾਨਾਂ ਪ੍ਰਤੀ ਸਪੱਸ਼ਟ ਰੂਪ ਵਿਚ ਸਮਝਾਇਆ ਹੈ ਕਿ ਖ਼ੁਦਾ, ਜੋ ਸਭ ਦਾ ਮਾਲਕ ਹੈ, ਵਿਖਾਵੇ ਦੀਆਂ ਉਸ ਦੇ ਨਾਂ 'ਤੇ ਦਿੱਤੀਆਂ ਕੁਰਬਾਨੀਆਂ ਨਾਲ ਪ੍ਰਸੰਨ ਨਹੀਂ ਹੁੰਦਾ, ਸਗੋਂ ਉੱਚੀ ਤੇ ਸੁੱਚੀ ਕਰਨੀ ਤੇ ਨੇਕ ਅਮਲਾਂ ਨਾਲ ਹੀ ਖੁਸ਼ ਕੀਤਾ ਜਾ ਸਕਦਾ ਹੈ। ■

## ਸਿੱਖ ਮਿਸ਼ਨ ਉਤਰਾਖੰਡ ਵੱਲੋਂ ਅੰਮ੍ਰਿਤ-ਸੰਚਾਰ

ਭਾਈ ਹਰਜਿੰਦਰ ਸਿੰਘ, ਇੰਚਾਰਜ, ਸਿੱਖ ਮਿਸ਼ਨ ਉਤਰਾਖੰਡ, ਕਾਸ਼ੀਪੁਰ (ਊਧਮ ਸਿੰਘ ਨਗਰ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਰਾਏ ਬਰੇਲੀ, ਯੂ.ਪੀ. ਵਿਖੇ ੧੩ ਅਪ੍ਰੈਲ, ੨੦੧੪ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ, ਜਿਸ ਵਿਚ ੩੨ ਪ੍ਰਾਣੀ ਖੰਡੇ ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ।

# ਮੈਂ ਤੇਰਾ ਬੰਦਾ ਹਾਂ

*-ਬੀਬੀ ਅਮਰਜੀਤ ਕੌਰ 'ਹਿਰਦੇ'**

ਜੰਮੂ-ਕਸ਼ਮੀਰ ਦੀ ਉਹ ਹੁਸੀਨ ਵਾਦੀ, ਜੋ ਉਸ ਸਮੇਂ ਪੁਣਛ ਰਿਆਸਤ ਦੇ ਨਾਮ ਨਾਲ ਜਾਣੀ ਜਾਂਦੀ ਸੀ, ਰਾਜੌਰੀ ਦੇ ਨਜ਼ਦੀਕ ਪੈਂਦੇ ਪਿੰਡ ਵਿਚ ੧੬ ਅਕਤੂਬਰ, ਸੰਨ ੧੬੭੦ ਨੂੰ ਸ੍ਰੀ ਰਾਮਦੇਵ ਦੇ ਗ੍ਰਿਹਿ ਵਿਖੇ ਮਾਤਾ ਈਸ਼ਰ ਦੇਈ ਦੀ ਸੁਲੱਖਣੀ ਕੁੱਖੋਂ ਇਕ ਅਤਿ ਸੁੰਦਰ, ਸੁਡੌਲ ਤੇ ਕੋਮਲ ਬਾਲ ਨੇ ਜਨਮ ਲਿਆ। ਖੁਸ਼ੀਆਂ-ਖੇੜਿਆਂ ਦੇ ਆਗਮਨ ਵਿਚ ਲਾਡਲੇ ਪੁੱਤਰ ਦਾ ਨਾਮ ਲਛਮਣ ਦੇਵ ਰੱਖਿਆ ਗਿਆ।

ਸਰੀਰਕ ਤੌਰ 'ਤੇ ਤਕੜੇ ਜੁੱਸੇ ਵਾਲਾ ਹੋਣ ਕਰਕੇ ਲਛਮਣ ਦੇਵ ਛੋਟੀ ਉਮਰ ਵਿਚ ਹੀ ਆਪਣੇ ਪਿਤਾ ਨਾਲ ਖੇਤੀਬਾੜੀ ਦੇ ਧੰਦਿਆਂ ਵਿਚ ਹੱਥ ਵਟਾਉਣ ਲੱਗ ਪਿਆ। ਵਾਹੀ-ਜੋਤੀ ਵਾਲਾ ਪਿਛੋਕੜ ਹੋਣ ਕਰਕੇ ਉਹ ਖੁੱਲ੍ਹੇ-ਡੁੱਲ੍ਹੇ ਦਲੇਰ ਦਿਲ ਦਾ ਮਾਲਕ ਸੀ। ਕੁਸ਼ਤੀ ਅਤੇ ਘੋੜ-ਸਵਾਰੀ ਵਿਚ ਵੀ ਉਸ ਨੇ ਜਲਦੀ ਮੁਹਾਰਤ ਹਾਸਲ ਕਰ ਲਈ। ਆਸ-ਪਾਸ ਦਾ ਜੰਗਲੀ ਖੇਤਰ ਹੋਣ ਕਾਰਨ ਉਨ੍ਹਾਂ ਨੂੰ ਸ਼ਿਕਾਰ ਖੇਡਣ ਦਾ ਬਹੁਤ ਸ਼ੌਂਕ ਸੀ। ਤੀਰ-ਅੰਦਾਜ਼ੀ ਵਿਚ ਵੀ ਮਾਹਰ ਸਨ। ਚੌਦਾਂ-ਪੰਦਰ੍ਹਾਂ ਸਾਲ ਦੀ ਅੱਲ੍ਹੜ ਜਿਹੀ ਉਮਰ ਵਿਚ ਹੀ ਸ਼ਿਕਾਰ ਖੇਡਦੇ ਸਮੇਂ ਇਕ ਅਜਿਹਾ ਹਾਦਸਾ ਵਾਪਰਿਆ, ਜਿਸ ਨੇ ਉਸ ਨੂੰ ਧੁਰ ਅੰਦਰ ਤਕ ਹਿਲਾ ਕੇ ਰੱਖ ਦਿੱਤਾ। ਇਕ ਦਿਨ ਉਜਾੜ ਬੀਆਬਾਨ ਵਿਚ ਸ਼ਿਕਾਰ ਖੇਡਦਿਆਂ ਸਾਹਮਣੇ ਪਹਾੜੀ 'ਤੇ ਚੁੰਘੀਆਂ ਭਰਦੀ ਜਾਂਦੀ ਹਿਰਨੀ 'ਤੇ ਨਿਸ਼ਾਨਾ ਸੇਧ ਕੇ ਤੀਰ ਮਾਰਿਆ, ਜੋ ਸਿੱਧਾ ਉਸ ਦੇ ਪੇਟ ਵਿਚ ਜਾ ਵੱਜਿਆ। ਭੁਆਟਣੀਆਂ ਖਾਂਦੀ ਹਿਰਨੀ ਪਹਾੜੀ ਤੋਂ ਥੱਲੇ ਆ ਡਿੱਗੀ। ਪਾਸ ਜਾ ਕੇ ਜਦੋਂ ਲਛਮਣ ਦੇਵ ਨੇ ਦੇਖਿਆ ਤਾਂ ਗਰਭਵਤੀ ਹਿਰਨੀ ਨੇ ਤੜਫ਼-ਤੜਫ਼ ਕੇ ਉਸ ਦੇ ਸਾਹਮਣੇ ਪ੍ਰਾਣ ਤਿਆਗ ਦਿੱਤੇ। ਉਸ ਦੇ ਪੇਟ ਵਿੱਚੋਂ ਦੋ ਬੱਚੇ ਬਾਹਰ ਨਿਕਲੇ, ਉਹ ਵੀ ਉਸ ਦੇ ਸਾਹਮਣੇ ਹੀ ਤੜਪ ਕੇ ਮਰ ਗਏ। ਇਸ ਦਰਦਨਾਕ ਘਟਨਾ ਦਾ ਬਾਲਕ ਹਿਰਦੇ 'ਤੇ ਇੰਨਾ ਗਹਿਰਾ ਅਸਰ ਹੋਇਆ ਕਿ ਆਤਮ-ਗਿਲਾਨੀ ਮਹਿਸੂਸ ਕਰਦੇ ਹੋਏ ਉਸ ਨੇ ਆਪਣੇ ਤੀਰ-ਕਮਾਨ ਤੋੜ ਕੇ ਸੁੱਟ ਦਿੱਤੇ। ਉਸ ਥਾਂ ਹੁਣ ਹਿਰਨੀ ਨਾਮ ਦਾ ਪਿੰਡ ਅਬਾਦ ਹੋ ਚੁੱਕਾ ਹੈ।

ਇਸ ਘਟਨਾ ਤੋਂ ਬਾਅਦ ਲਛਮਣ ਦੇਵ ਦਾ ਮਨ ਘਰ-ਪਰਵਾਰ ਤੋਂ ਉਚਾਟ ਹੋ ਗਿਆ। ਉਨ੍ਹਾਂ ਦੀ ਰੁਚੀ ਮੋੜ ਖਾ ਚੁੱਕੀ ਸੀ। ਆਉਂਦੇ-ਜਾਂਦੇ ਸਾਧੂ-ਸੰਤਾਂ ਦੀ ਸੰਗਤ ਕਰਨ ਲੱਗ ਪਏ। ਸੰਨ ੧੬੮੬ ਵਿਚ ਉਨ੍ਹਾਂ ਦਾ ਮੇਲ ਇਕ ਵੈਰਾਗੀ ਸਾਧੂ ਜਾਨਕੀ

*੬੭ ਆਹਲੂਵਾਲੀਆ ਕਾਲੋਨੀ, ਜਮਾਲਪੁਰ, ਲੁਧਿਆਣਾ। ਮੋ: ੯੪੬੪੯-੫੮੨੩੬

ਦਾਸ ਨਾਲ ਹੋ ਗਿਆ। ਜਾਨਕੀ ਦਾਸ ਨੇ ਉਨ੍ਹਾਂ ਦਾ ਨਾਮ ਮਾਧੋ ਦਾਸ ਰੱਖ ਦਿੱਤਾ ਤੇ ਉਸ ਨੂੰ ਆਪਣੇ ਡੇਰੇ ਵਿਚ ਲੈ ਆਇਆ।

ਜਾਨਕੀ ਦਾਸ ਨੇ ਮਾਧੋ ਦਾਸ ਨੂੰ ਕਈ ਪ੍ਰਕਾਰ ਦੀਆਂ ਸ਼ਕਤੀਆਂ ਦਾ ਮਾਲਕ ਬਣਾ ਕੇ ਬਹੁਤ ਸਾਰੀਆਂ ਰਿਧੀਆਂ-ਸਿਧੀਆਂ ਦੇ ਗੁਰ ਉਸ ਦੀ ਝੋਲੀ ਪਾ ਦਿੱਤੇ ਸਨ। ਉਹ ਕਸਬਾ ਕਸੂਰ ਨੇੜੇ ਰਾਮ ਥੱਮਣ ਦੇ ਡੇਰੇ ਵਿਚ ਗਏ। ਇਸ ਸਮੇਂ ਦੌਰਾਨ ਉਸ ਦਾ ਮੇਲ ਉੱਥੇ ਆਉਣ-ਜਾਣ ਵਾਲੇ ਕਈ ਸਾਧੂ-ਸੰਤਾਂ, ਮਹਾਤਮਾ ਅਤੇ ਪੀਰਾਂ-ਫਕੀਰਾਂ ਨਾਲ ਹੋਇਆ। ਉਸ ਨੇ ਕਈ ਤਰ੍ਹਾਂ ਦੇ ਜਪ-ਤਪ ਸਾਧਨ ਕੀਤੇ। ਇਸ ਸਾਰੇ ਕੁਝ ਵਿੱਚੋਂ ਵਿਚਰਦਿਆਂ ਉਹ ਵੱਡੇ ਤਪੱਸਵੀ ਅਤੇ ਕਰਾਮਾਤੀ ਵਿਚਾਰਾਂ ਵਾਲੇ ਬਣ ਚੁੱਕੇ ਸਨ। ਉਹ ਇੱਥੇ ਆਏ ਸਾਧੂਆਂ ਵਿੱਚੋਂ ਇਕ ਵੈਰਾਗੀ ਰਾਮ ਦਾਸ ਦੀ ਮੰਡਲੀ ਨਾਲ ਭ੍ਰਮਣ ਕਰਨ ਲਈ ਨਿਕਲ ਗਏ।

ਰਾਮ ਥੱਮਣ ਦੇ ਡੇਰੇ ਨੂੰ ਛੱਡਣ ਉਪਰੰਤ ਬਾਬਾ ਜੀ ਨੇ ਘੁੰਮਦੇ-ਘੁੰਮਾਉਂਦੇ ਨਾਸਿਕ, ਪੰਚਵਟੀ ਦੀ ਇਕਾਂਤ ਜਗ੍ਹਾ 'ਤੇ ਕਾਫੀ ਦੇਰ ਨਿਵਾਸ ਰੱਖਿਆ। ਕੁਦਰਤੀ ਨਜ਼ਾਰਿਆਂ ਨਾਲ ਢੱਕੀ ਹੋਈ ਸੁਹਾਵਣੀ ਇਸ ਜਗ੍ਹਾ ਦੀ ਖਾਸੀਅਤ ਸ੍ਰੀ ਰਾਮ ਚੰਦਰ ਜੀ ਅਤੇ ਸੀਤਾ ਜੀ ਦਾ ਅਸਥਾਨ ਹੋਣ ਕਾਰਨ ਜੋਗੀਆਂ-ਸੰਨਿਆਸੀਆਂ ਲਈ ਖਿੱਚ ਦਾ ਕੇਂਦਰ ਸੀ। ਇੱਥੇ ਮਾਧੋ ਦਾਸ ਦਾ ਮੇਲ ਔਗੜ ਦਾਸ ਜੋਗੀ ਨਾਲ ਹੋਇਆ। ਉਨ੍ਹਾਂ ਨੇ ਉਸ ਦੀ ਵੀ ਪੂਰੇ ਜੀਅ-ਜਾਨ ਨਾਲ ਸੇਵਾ ਕੀਤੀ। ਜੋਗੀ ਔਗੜ ਨਾਥ ਕਾਫੀ ਬਿਰਧ ਹੋ ਚੁੱਕਾ ਸੀ। ਆਪਣੇ ਅੰਤਲੇ ਦਿਨਾਂ ਵਿਚ ਮਾਧੋ ਦਾਸ ਵੱਲੋਂ ਆਪਣੀ ਦੇਖ-ਭਾਲ ਕਰਦਿਆਂ ਦੇਖ ਔਗੜ ਨਾਥ ਯੋਗ-ਵਿੱਦਿਆ ਦੇ ਸਾਰੇ ਢੰਗ-ਤਰੀਕੇ ਅਤੇ ਜਾਦੂ ਦੇ ਗੁੱਝੇ ਭੇਤ, ਆਪਣਾ ਬਹੁ-ਮੁੱਲਾ ਗ੍ਰੰਥ ਅਤੇ ਡੇਰਾ, ਮਾਧੋ ਦਾਸ ਨੂੰ ਸੌਂਪ ਕੇ ੧੬੯੧ ਈ: ਵਿਚ ਇਸ ਦੁਨੀਆ ਤੋਂ ਕੂਚ ਕਰ ਗਿਆ।

ਇਸ ਜਗ੍ਹਾ ਵੀ ਮਾਧੋ ਦਾਸ ਦਾ ਮਨ ਬਹੁਤੀ ਦੇਰ ਨਾ ਟਿਕਿਆ ਤੇ ਉਹ ਚੜ੍ਹਦੇ ਨੂੰ ਗੋਦਾਵਰੀ ਦੇ ਕੰਢੇ-ਕੰਢੇ ਚਲਦੇ ਹੋਏ ਨੰਦੇੜ ਵਿਚ ਪਹੁੰਚ ਗਏ, ਜੋ ਅੱਜਕਲ੍ਹ ਤਖਤ ਸ੍ਰੀ ਹਜ਼ੂਰ ਸਾਹਿਬ ਦੇ ਨਾਂ ਨਾਲ ਪ੍ਰਸਿੱਧ ਹੈ। ਇੱਥੋਂ ਦਾ ਸੁਹਾਵਣਾ ਮੌਸਮ ਅਤੇ ਹਰਿਆ-ਭਰਿਆ ਵਾਤਾਵਰਨ ਭਾਅ ਜਾਣ ਕਾਰਨ ਉਨ੍ਹਾਂ ਨਦੀ ਕਿਨਾਰੇ ਕੁਟੀਆ ਬਣਾ ਕੇ ਤਪੱਸਵੀ ਦਾ ਜੀਵਨ ਜਿਊਣਾ ਸ਼ੁਰੂ ਕਰ ਦਿੱਤਾ। ਉਸ ਦੀਆਂ ਤਾਂਤਰਿਕ ਸ਼ਕਤੀਆਂ ਅਤੇ ਰਿਧੀਆਂ-ਸਿਧੀਆਂ ਦੇ ਚਰਚੇ ਦੂਰ-ਦੂਰ ਤਕ ਪਹੁੰਚ ਗਏ। ਦੁਖੀ, ਲੋੜਵੰਦ ਤੇ ਆਸਵੰਦ ਲੋਕਾਂ ਦੀ ਭੀੜ ਇਕੱਠੀ ਹੋਣ ਲੱਗੀ। ਤਪ-ਸਾਧਨਾ ਅਤੇ ਭਗਤੀ-ਸ਼ਕਤੀ ਦੇ ਕਰਮਾਂ ਜ਼ਰੀਏ ਕੋਈ ਚਮਤਕਾਰ ਕਰ ਵਿਖਾਉਣਾ ਉਨ੍ਹਾਂ ਲਈ ਮੁਸ਼ਕਿਲ ਨਹੀਂ ਸੀ। ਸੇਵਕ ਅਤੇ ਕਈ ਚੇਲੇ-ਬਾਲਕੇ ਹਰ ਵਕਤ ਸੇਵਾ ਵਿਚ ਲੱਗੇ ਰਹਿੰਦੇ। ਧਨ-ਧਾਨ ਦੇ ਭੰਡਾਰਿਆਂ ਦੀ ਕੋਈ ਕਮੀ ਨਾ ਰਹੀ। ਥੋੜ੍ਹੇ ਜਿਹੇ ਸਮੇਂ ਵਿਚ ਹੀ ਛੋਟੀ ਜਿਹੀ ਕੁਟੀਆ ਮੱਠ ਵਿਚ ਤਬਦੀਲ ਹੋ ਗਈ। ਉਹ ਅਕਸਰ ਹੀ ਡੇਰੇ ਤੋਂ ਦੂਰ ਨਿਕਲ

ਜਾਇਆ ਕਰਦੇ ਤੇ ਜੰਗਲ ਵਿਚ ਇਕਾਂਤ ਥਾਂ 'ਤੇ ਸਾਧਨਾ ਵਿਚ ਲੀਨ ਹੋ ਜਾਂਦੇ। ਇਸੇ ਯੋਗ-ਸਾਧਨਾ ਵਿਚ ਉਸ ਦੀ ਜ਼ਿੰਦਗੀ ਦੇ ਪੰਦਰ੍ਹਾਂ-ਸੋਲਾਂ ਸਾਲ ਗੁਜ਼ਰ ਚੁੱਕੇ ਸਨ। ਸ਼ਾਇਦ ਉਨ੍ਹਾਂ ਦੀ ਅੰਦਰਲੀ ਤੜਪਣਾ ਨੂੰ ਕਿਸੇ ਅਦੁੱਤੀ ਮਹਾਂਪੁਰਖ ਦੀ ਉਡੀਕ ਸੀ। ਮਨ ਦੀ ਇਸੇ ਹੀ ਪ੍ਰਬਲ ਅਭਿਲਾਸ਼ਾ ਤਹਿਤ ਜਾਂ ਆਪਣੇ ਅਹੰਕਾਰ ਕਰਕੇ ਉਹ ਆਉਣ ਵਾਲੇ ਸੰਤਾਂ ਅਤੇ ਫਕੀਰਾਂ ਦੀ ਪਰਖ ਕਰਿਆ ਕਰਦੇ ਸਨ।

ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੁਝ ਸਮਾਂ ਸਾਬੋ ਕੀ ਤਲਵੰਡੀ ਗੁਜ਼ਾਰਨ ਤੋਂ ਬਾਅਦ ਬਹਾਦਰ ਸ਼ਾਹ ਨੂੰ ਦਿੱਲੀ ਮਿਲਦੇ ਹੋਏ, ਆਗਰੇ ਅਤੇ ਬਹਿਰਾਮਪੁਰ ਰਹਿੰਦਿਆਂ ਸੰਗਤਾਂ ਨੂੰ ਨਿਹਾਲ ਕਰਦੇ ਹੋਏ ਨਾਰਾਇਣਾ ਨਗਰ ਰਿਆਸਤ ਜੈਪੁਰ ਪਹੁੰਚੇ, ਜਿੱਥੋਂ ਦਾਦੂ ਪੰਥੀ, ਮਹੰਤ ਜੈਤ ਰਾਮ ਪਾਸੋਂ ਗੁਰੂ ਜੀ ਨੂੰ ਮਾਧੋ ਦਾਸ ਵੈਰਾਗੀ ਬਾਰੇ ਭਰਪੂਰ ਜਾਣਕਾਰੀ ਪ੍ਰਾਪਤ ਹੋਈ। ਮਹੰਤ ਨੇ ਦੱਸਿਆ ਕਿ "ਉਹ ਪਹਿਲਾਂ ਤਾਂ ਆਏ ਮਹਿਮਾਨ, ਸਾਧੂ-ਸੰਤ ਨੂੰ ਬੜੇ ਪਿਆਰ-ਭਾਵ ਨਾਲ ਆਦਰ-ਸਤਿਕਾਰ ਦਿੰਦਾ ਹੈ ਅਤੇ ਅੰਦਰੂਨੀ ਭਾਵੁਕਤਾ ਨਾਲ ਸੇਵਾ ਵੀ ਕਰਦਾ ਹੈ, ਕਿਸੇ ਕਿਸਮ ਦੀ ਕੋਈ ਤੋਟ ਨਹੀਂ ਆਉਣ ਦਿੰਦਾ, ਪਰ ਬਾਅਦ ਵਿਚ ਡੇਰੇ ਵਿਚ ਰੱਖੇ ਹੋਏ ਪਲੰਘ 'ਤੇ ਬਿਠਾਉਂਦਾ ਹੈ। ਜਦੋਂ ਮਹਿਮਾਨ ਉਸ ਉੱਪਰ ਬੈਠ ਜਾਂਦਾ ਹੈ, ਤਾਂ ਐਸੀ ਕਰਾਮਾਤ ਕਰਦਾ ਹੈ ਕਿ ਪਲੰਘ ਉਲਟ ਜਾਂਦਾ ਹੈ ਅਤੇ ਮਹਿਮਾਨ ਦੇ ਭੁੰਜੇ ਡਿੱਗ ਪੈਣ ਤੋਂ ਬਾਅਦ ਫਿਰ ਸਿੱਧਾ ਹੋ ਜਾਂਦਾ ਹੈ। ਪੀਰ-ਫਕੀਰ ਸ਼ਰਮਿੰਦਾ ਹੋ ਕੇ ਵਾਪਸ ਪਰਤ ਜਾਂਦਾ ਹੈ। ਤੁਸੀਂ ਉੱਥੇ ਜਾਣ ਦਾ ਬਿਲਕੁਲ ਕਸ਼ਟ ਨਾ ਕਰਨਾ। ਉਹ ਅਜਬ ਕਲਾਵਾਂ ਅਤੇ ਰਿਧੀਆਂ-ਸਿਧੀਆਂ ਦਾ ਮਾਲਕ ਹੈ। ਜਾਣੀਜਾਣ ਕਲਗੀਧਰ ਪਾਤਸ਼ਾਹ ਸੁਣ ਕੇ ਮੁਸਕਰਾਏ ਅਤੇ ਕਿਹਾ ਕਿ "ਅਸੀਂ ਤਾਂ ਉੱਤਰ ਤੋਂ ਦੱਖਣ ਗਾਹੁੰਦੇ ਉਸੇ ਦੀ ਹੀ ਤਲਾਸ਼ ਵਿਚ ਕੋਹਾਂ ਲੰਮੇ ਪੈਂਡੇ ਨਾਪਦੇ ਆਏ ਹਾਂ। ਉਸ ਨੂੰ ਮਿਲਣਾ ਸਾਡਾ ਲਈ ਬਹੁਤ ਜ਼ਰੂਰੀ ਹੈ।"

ਗੁਰੂ ਸਾਹਿਬ ਪੱਤਝੜ ਰੁੱਤੇ ਅਬਚਲਨਗਰ (ਨੰਦੇੜ ਸਾਹਿਬ) ਵਿਖੇ ਆਣ ਪਹੁੰਚੇ। ਉਨ੍ਹਾਂ ਦੀ ਜੀਵਨੀ ਅਨੁਸਾਰ ਨਦੀਆਂ-ਦਰਿਆਵਾਂ ਦੇ ਕਿਨਾਰੇ ਹੀ ਉਨ੍ਹਾਂ ਦੀ ਮਨ-ਪਸੰਦ ਜਗ੍ਹਾ ਰਹੀਆਂ ਹਨ। ਉਨ੍ਹਾਂ ਦੀ ਸੰਸਾਰਕ ਯਾਤਰਾ ਦਾ ਅੰਤਲਾ ਸਮਾਂ ਵੀ ਇਸੇ ਰਮਣੀਕ ਸਥਾਨ 'ਤੇ ਗੁਜ਼ਰਿਆ। ਮਾਧੋ ਦਾਸ ਦੀ ਦਿਲੀ ਤਾਂਘ ਅਤੇ ਤਮੰਨਾ ਪੂਰੀ ਕਰਨ ਖਾਤਰ ਗੁਰੂ ਜੀ ਨੇ ਉਸ ਦੇ ਉਸੇ ਪਲੰਘ 'ਤੇ ਜਾ ਡੇਰੇ ਲਾਏ। ਡੇਰੇ ਦੇ ਆਲੇ-ਦੁਆਲੇ ਇਕ ਬਗੀਚਾ ਲੱਗਿਆ ਹੋਇਆ ਸੀ। ਗੁਰੂ ਜੀ ਬੜੀ ਬੇਸਬਰੀ ਨਾਲ ਮਾਧੋ ਦਾਸ ਦਾ ਇੰਤਜ਼ਾਰ ਕਰ ਰਹੇ ਸਨ। ਮਾਧੋ ਦਾਸ ਦੇ ਚੇਲੇ-ਬਾਲਕੇ ਹੈਰਾਨ ਤੇ ਪ੍ਰੇਸ਼ਾਨ ਸਨ ਕਿ ਅੱਜ ਕੌਣ ਇੰਨੀ ਹਿੰਮਤ ਵਾਲਾ ਆ ਬਹੁੜਿਆ ਹੈ ਜਿਸ ਨੇ ਇਸ ਪਲੰਘ 'ਤੇ ਬੈਠਣ ਦੀ ਹਿਮਾਕਤ ਕਰ ਦਿੱਤੀ ਹੈ। ਗੁਰੂ ਜੀ ਦੇ ਨਾਲ ਕੁਝ ਸਿੰਘ ਵੀ ਸਨ। ਉਨ੍ਹਾਂ ਸਭ ਨੂੰ ਦੇਖ ਕੇ ਕੁਝ ਚੇਲੇ ਸਹਿਮੇ ਹੋਏ ਇਧਰ-ਉਧਰ ਖਿਸਕ ਗਏ; ਕੁਝ ਬੇਵੱਸ ਹੋਏ ਸਾਹਮਣੇ ਸਿਰ ਝੁਕਾਈ ਖੜ੍ਹੇ ਰਹੇ। ਗੁਰੂ ਜੀ ਦਾ ਇਹ ਅਦੁੱਤੀ ਕੌਤਕ

ਵੇਖ ਕੇ ਕੁਝ ਚੇਲੇ ਚੁਕੰਨੇ ਹੋਏ ਅਤੇ ਸਾਰਾ ਬ੍ਰਿਤਾਂਤ ਦੱਸਣ ਲਈ ਮਾਧੋ ਦਾਸ ਦੇ ਪਿੱਛੇ ਜੰਗਲ ਵੱਲ ਨੂੰ ਦੌੜੇ ਅਤੇ ਸਾਰੀ ਵਿੱਥਿਆ ਜਾ ਦੱਸੀ। ਮਾਧੋ ਦਾਸ ਨੇ ਗੁੱਸੇ ਵਿਚ ਅੱਗ-ਬਬੂਲਾ ਹੋ ਕੇ ਉੱਥੋਂ ਹੀ ਆਪਣੀਆਂ ਸ਼ਕਤੀਆਂ ਨਾਲ ਗੁਰੂ ਜੀ ਨੂੰ ਪਲੰਘ ਤੋਂ ਥੱਲੇ ਸੁੱਟ ਕੇ ਸ਼ਰਮਿੰਦਾ ਕਰਨਾ ਚਾਹਿਆ। ਮਠ ਤਕ ਪਹੁੰਚਦਿਆਂ ਉਸ ਆਪਣੀ ਸਾਰੀ ਲੱਗਦੀ ਵਾਹ ਲਾ ਲਈ, ਪਰ ਕੋਈ ਪੇਸ਼ ਨਾ ਗਈ। ਆਸ਼ਰਮ ਪੁੱਜ ਕੇ ਜਦੋਂ ਉਸ ਨੇ ਗੁਰੂ ਜੀ ਦੇ ਨੂਰੀ ਦੀਦਾਰੇ ਕੀਤੇ ਤਾਂ ਥਾਂਏ ਖੜੋਤਿਆਂ ਸੁੰਨ ਹੋ ਕੇ ਰਹਿ ਗਿਆ। ਸਾਰਾ ਕ੍ਰੋਧ ਪਾਣੀ ਬਣ ਗਿਆ। ਮਾਧੋ ਦਾਸ ਨੂੰ ਗੁਰੂ ਜੀ ਨੂੰ ਸਹਿਜ-ਭਾਅ ਨਾਲ ਪੁੱਛਿਆ ਕਿ ਤੁਸੀਂ ਕੌਣ ਹੋ? ਉਸ ਦੀ ਮਾਨਸਿਕ ਹਾਲਤ ਨੂੰ ਭਾਂਪਦੇ ਹੋਏ ਜਾਣੀ-ਜਾਣ ਪਾਤਸ਼ਾਹ ਨੇ ਕਿਹਾ ਕਿ ਤੂੰ ਸਾਨੂੰ ਜਾਣਦਾ ਹੈਂ! ਆਪਣੇ ਅੰਦਰ ਝਾਤੀ ਮਾਰ ਕੇ ਦੇਖ, ਸਾਨੂੰ ਉਡੀਕਦਿਆਂ ਉਮਰ ਲੰਘਾ ਦਿੱਤੀ। ਫਿਰ ਗੁਰੂ ਜੀ ਨੇ ਬੜੇ ਹੀ ਅਪਣਤ ਭਰੇ ਲਹਿਜੇ ਵਿਚ ਪੁੱਛਿਆ ਕਿ "ਤੁਸੀਂ ਕੌਣ ਹੋ" ਤਾਂ ਉਸ ਉਮਰਾਂ ਦੀ ਪਿਆਸੀ ਤਪੱਸਵੀ ਰੂਹ ਦੇ ਅੰਦਰੋਂ, ਰੂਹਾਨੀ ਨੈਣਾਂ ਦੇ ਦਰਸ਼ਨ ਕਰਦਿਆਂ ਹੀ ਭਾਵੁਕਤਾ ਉਮੜ ਪਈ। ਸਦੀਆਂ ਤੋਂ ਵਿੱਛੜੀ ਹੋਈ ਉਸ ਦੀ ਤੜਪਦੀ ਰੂਹ ਸ਼ਾਂਤ ਹੋ ਗਈ। ਸਾਰੀਆਂ ਤ੍ਰਿਸ਼ਨਾਵਾਂ ਮਿਟ ਗਈਆਂ। ਜਾਗੀ ਆਤਮਾ ਨੂੰ ਪੂਰਨ ਵਿਸ਼ਵਾਸ ਹੋ ਗਿਆ ਕਿ ਜਿਸ ਦੀ ਤਲਾਸ਼ ਵਿਚ ਸਾਰੀ ਉਮਰ ਤੜਪਦੀ ਨੂੰ ਚੈਨ ਨਹੀਂ ਆਇਆ ਉਹ ਮਹਾਂਬਲੀ ਸਤਿਪੁਰਖ ਇਹੀ ਹੈ। ਮਾਧੋ ਦਾਸ ਨੇ ਚਰਨਾਂ 'ਤੇ ਢਹਿ ਕੇ ਗੁਰੂ ਜੀ ਦੇ ਚਰਨ-ਕਮਲ ਪਛਤਾਵੇ ਦੇ ਹੰਝੂਆਂ ਨਾਲ ਧੋ ਸੁੱਟੇ ਅਤੇ ਬੜੀ ਹਲੀਮੀ ਨਾਲ ਉੱਤਰ ਦਿੱਤਾ ਕਿ "ਮੈਂ ਤੇਰਾ ਬੰਦਾ" ਏਨੇ ਕਹਿਣ ਦੀ ਦੇਰ ਸੀ ਕਿ ਗੁਰੂ ਜੀ ਨੇ ਉਨ੍ਹਾਂ ਨੂੰ ਚਰਨਾਂ ਤੋਂ ਚੁੱਕ ਗਲਵੱਕੜੀ ਵਿਚ ਲੈਦਿਆਂ ਕਿਹਾ ਕਿ "ਜੇ ਤੂੰ ਮੇਰਾ ਬੰਦਾ ਤਾਂ ਮੈਂ ਫਿਰ ਤੈਨੂੰ ਕੀਤਾ ਬੁਲੰਦਾ"

ਇਕ ਸੱਚੇ ਭਗਤ ਯੋਧੇ-ਬਲਕਾਰੀ ਦੀ ਮਹਾਂਪੁਰਖ ਦਸਮ ਪਾਤਸ਼ਾਹ ਨਾਲ ਹੋਈ ਮਿਲਣੀ ਦਾ ਦ੍ਰਿਸ਼ ਤੱਕ ਕੇ ਕੋਲ ਖੜ੍ਹੇ ਸਿੰਘ ਅਤੇ ਸਾਧ ਦੰਗ ਰਹਿ ਗਏ। ਗੁਰੂ ਰੂਪੀ ਪਾਰਸ ਨਾਲ ਸਪਰਸ਼ ਕਰਦਿਆਂ ਹੀ ਲੋਹਾ ਰੂਪੀ ਮਾਧੋ ਦਾਸ ਜਿਵੇਂ ਧੁਰ ਅੰਦਰ ਤਕ ਕੰਚਨ ਹੋ ਚੁੱਕਾ ਸੀ। ਉਸ ਲਈ ਹੁਣ ਆਪਣੇ ਗੁਰੂ ਦੇ ਸੰਗ ਤੋਂ ਮਹਿਰੂਮ ਰਹਿਣਾ ਮੁਮਕਿਨ ਨਹੀਂ ਸੀ। ਮਾਧੋ ਦਾਸ ਨੇ ਬੜੀ ਆਜਜ਼ੀ ਨਾਲ ਗੁਰੂ ਪਾਤਸ਼ਾਹ ਦੀ ਹਜ਼ੂਰੀ ਵਿਚ ਰਹਿ ਕੇ ਹੀ ਪ੍ਰੇਮਾ-ਭਗਤੀ ਦਾ ਰਸ ਮਾਨਣ ਲਈ ਸੇਵਾ-ਸਾਧਨਾ ਦੀ ਤਤਪਰਤਾ ਜਤਾਈ। ਮਾਧੋ ਦਾਸ ਦੀ ਭਟਕਣਾ ਦਾ ਭੇਦ ਹੁਣ ਜਗ-ਜਾਹਰਾ ਹੋ ਚੁੱਕਾ ਸੀ। ਉਸ ਦੀ ਆਤਮਾ ਨੂੰ ਮਿਲੀ ਤ੍ਰਿਪਤੀ ਦੀ ਖੁਸ਼ਬੋ ਵੀ ਸਾਰੇ ਪਾਸੇ ਫੈਲਣ ਲੱਗੀ।

ਮਾਧੋ ਦਾਸ ਗੁਰੂ ਜੀ ਦੇ ਨਾਲ ਹੀ ਉਨ੍ਹਾਂ ਦੇ ਡੇਰੇ ਵਿਚ ਆ ਗਏ ਅਤੇ ਉੱਥੇ ਹੀ ਰਹਿ ਕੇ ਦੂਜੇ ਸਿੰਘਾਂ ਨਾਲ ਰਲ ਕੇ ਨਿਸ਼ਕਾਮ ਸੇਵਾ ਕਰਨ ਲੱਗ ਪਏ। ਉਸ ਨੇ ਆਪਣੀ ਬਿਰਤੀ ਤਾਂ ਪਹਿਲਾਂ ਹੀ ਗੁਰੂ ਜੀ ਦੇ ਅਰਪਣ ਕਰ ਦਿੱਤੀ ਸੀ, ਪਰੰਤੂ ਸਿੰਘਾਂ-ਸਾਥੀਆਂ ਦੀ ਸਾਰੀ ਦੁਨੀਆ ਨਾਲੋਂ ਵੱਖਰੀ ਉੱਚੀ-ਸੁੱਚੀ ਰਹਿਣੀ-ਬਹਿਣੀ

ਤੇ ਰਹਿਤ-ਮਰਯਾਦਾ ਵੇਖ ਕੇ ਦਿਲ ਵਿਚ ਐਸਾ ਹੀ ਰੂਪ ਬਣਾ ਲੈਣ ਦਾ ਉਮਾਹ ਜਾਗਿਆ। ਸੰਗਤ ਵਿਚ ਰਹਿੰਦਿਆਂ ਮਾਧੋ ਦਾਸ ਜਲਦੀ ਹੀ ਹਿੰਦੁਸਤਾਨ ਦੇ ਹਲਾਤਾਂ ਤੋਂ ਵੀ ਜਾਣੂ ਹੋ ਗਏ ਸਨ ਕਿ ਕਿਸ ਕੱਟੜਪੰਥੀ ਮੁਗ਼ਲ ਸਾਮਰਾਜ ਵੱਲੋਂ ਸਾਰੀ ਜਨਤਾ ਨੂੰ ਮੁਸਲਮਾਨ ਬਣਨ ਲਈ ਦਬਾਅ ਪਾਇਆ ਜਾ ਰਿਹਾ ਹੈ। ਸਿੱਖਾਂ ਵੱਲੋਂ ਈਨ ਨਾ ਮੰਨਣ ਕਾਰਨ ਉਨ੍ਹਾਂ ਦੇ ਮੂੰਹ ਭੰਨਣ ਲਈ ਜੰਗ ਦਾ ਐਲਾਨ ਕਰਨ। ਮਾਧੋ ਦਾਸ ਨੇ ਪਹਿਲਾਂ ਤਾਂ ਆਪਣੇ-ਆਪ ਨੂੰ ਪੂਰੀ ਤਰ੍ਹਾਂ ਸਿੱਖੀ ਜੀਵਨ ਵਿਚ ਢਾਲਣ ਲਈ ਗੁਰੂ ਜੀ ਅੱਗੇ ਇੱਛਾ ਜ਼ਾਹਿਰ ਕੀਤੀ, ਤਾਂ ਗੁਰੂ ਜੀ ਨੇ ਪੰਜਾਂ ਪਿਆਰਿਆਂ ਕੋਲੋਂ ਅੰਮ੍ਰਿਤ ਤਿਆਰ ਕਰਵਾ ਕੇ ਮਾਧੋ ਦਾਸ ਨੂੰ ਛਕਾਇਆ। ਗੁਰੂ ਜੀ ਦੀ ਸੰਗਤ ਵਿਚ ਰਹਿੰਦਿਆਂ ਵਿਚਰਦਿਆਂ ਇਹ ਬਾਬਾ ਬੰਦਾ ਸਿੰਘ ਦੇ ਨਾਮ ਨਾਲ ਹੀ ਮਕਬੂਲ ਹੋ ਗਿਆ ਤੇ ਉਹ ਸਿੰਘਾਂ ਦੇ ਹਰਮਨ-ਪਿਆਰੇ ਬਣ ਗਏ ਅਤੇ ਹੌਲੀ-ਹੌਲੀ ਉਨ੍ਹਾਂ ਦੀ ਬਹਾਦਰੀ ਦੇ ਕਿੱਸੇ ਉਨ੍ਹਾਂ ਦੇ ਨਾਲ ਨਾਲ ਜੁੜਨ ਕਾਰਨ 'ਬਹਾਦਰ' ਸ਼ਬਦ ਦੀ ਪਹਿਚਾਣ ਉਨ੍ਹਾਂ ਦੇ ਨਾਮ ਨੂੰ ਬਾਬਾ ਬੰਦਾ ਸਿੰਘ ਬਹਾਦਰ ਦਾ ਰੁਤਬਾ ਪ੍ਰਦਾਨ ਕਰ ਗਈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਤੋਂ ਬਾਅਦ ਬਾਬਾ ਬੰਦਾ ਸਿੰਘ ਬਹਾਦਰ ਦਾ ਨਾਮ ਇੱਕ ਮਹਾਨ ਸਿੱਖ-ਸ਼ਖ਼ਸੀਅਤ ਵਜੋਂ ਸਿੱਖ ਇਤਿਹਾਸ ਦੇ ਪੰਨਿਆਂ 'ਤੇ ਆਪ-ਮੁਹਾਰੇ ਉੱਭਰ ਕੇ ਸਾਹਮਣੇ ਆਉਂਦਾ ਹੈ, ਜਿਸ ਨੂੰ ਅੱਖੋਂ-ਪਰੋਖੇ ਕੀਤਾ ਹੀ ਨਹੀਂ ਜਾ ਸਕਦਾ। ਉਨ੍ਹਾਂ ਦੇ ਨਾਮ ਦਾ ਜ਼ਿਕਰ ਕੀਤੇ ਬਿਨਾਂ ਸਿੱਖ ਇਤਿਹਾਸ ਨੂੰ ਅੱਗੇ ਨਹੀਂ ਤੋਰਿਆ ਜਾ ਸਕਦਾ। ਗੁਰੂ ਦੇ ਬੰਦੇ (ਬਾਬਾ ਬੰਦਾ ਸਿੰਘ ਬਹਾਦਰ) ਦਾ ਨਾਮ ਤਾਂ ਲਹੂ-ਭਿੱਜੀ ਸਿੱਖ ਤਵਾਰੀਖ ਵਿਚ ਚੜ੍ਹਦੇ ਸੂਰਜ ਵਾਂਗ ਚਮਕਦਾ ਪ੍ਰਤੀਤ ਹੁੰਦਾ ਹੈ। 'ਇਨ ਗਰੀਬ ਸਿੱਖਨ ਕੋ ਦੂੰ ਪਾਤਿਸ਼ਾਹੀ' ਗੁਰੂ ਸਾਹਿਬ ਦਾ ਇਹ ਕਥਨ ਬਾਬਾ ਜੀ ਦੇ ਕਾਲ ਵਿਚ ਉਨ੍ਹਾਂ ਦੀ ਹੀ ਬਦੌਲਤ ਸੱਚ ਸਾਬਿਤ ਹੁੰਦਾ ਹੈ।

ਭਾਵੇਂ ਹੁਣ ਬਾਬਾ ਬੰਦਾ ਸਿੰਘ ਬਹਾਦਰ ਆਪਣੇ ਗੁਰੂ ਤੋਂ ਅਲੱਗ ਹੋ ਕੇ ਨਹੀਂ ਸਨ ਰਹਿਣਾ ਚਾਹੁੰਦੇ, ਪਰ ਗੁੱਸੇ ਅਤੇ ਰੋਹ ਦਾ ਲਾਵਾ ਬਾਬਾ ਬੰਦਾ ਸਿੰਘ ਬਹਾਦਰ ਦੇ ਅੰਦਰ ਉਬਲਦਾ ਰਹਿੰਦਾ।

ਇਨ੍ਹੀਂ ਦਿਨੀਂ ਬਹਾਦਰ ਸ਼ਾਹ ਵੱਲੋਂ ਕੀਤਾ ਜਾ ਰਿਹਾ ਗੁਰੂ ਜੀ ਦਾ ਸਤਿਕਾਰ ਸਰਹੰਦ ਦੇ ਸੂਬੇਦਾਰ ਵਜ਼ੀਰ ਖਾਨ ਤੋਂ ਜਰ ਨਾ ਹੋਇਆ। ਉਸ ਨੇ ਗੁਰੂ ਜੀ 'ਤੇ ਹਮਲਾ ਕਰਵਾ ਦਿੱਤਾ। ਬਾਦਸ਼ਾਹ ਦੇ ਆਪਣੇ ਭਰਾਵਾਂ ਨਾਲ ਜੰਗਾਂ ਵਿਚ ਉਲਝਣ ਕਾਰਨ ਗੱਲਬਾਤ ਵੀ ਵਿਚਾਲੇ ਟੁੱਟ ਗਈ। ਸਲਾਹ-ਮਸ਼ਵਰਿਆਂ ਦੇ ਸਾਧਨ ਨਾ-ਕਾਮਯਾਬ ਹੋ ਨਿੱਬੜੇ। ਉਲਟਾ ਇਨ੍ਹਾਂ ਕੋਸ਼ਿਸ਼ਾਂ ਵਿਚ ਉਨ੍ਹਾਂ ਨੂੰ ਆਪਣੀ ਜਾਨ ਤਕ ਦੇਣੀ ਪਈ। ਆਖ਼ਰਕਾਰ ਮੁਗ਼ਲਾਂ ਦਾ ਤਖਤਾ ਪਲਟਣ ਲਈ ਸਿਵਾਏ ਤੇਗ ਉਠਾਉਣ ਤੋਂ ਹੋਰ ਕੋਈ ਚਾਰਾ ਨਾ ਦਿਖਦਾ ਹੋਣ ਕਾਰਨ ਅਤੇ ਖ਼ੁਦ ਬਹੁਤ ਜਿਆਦਾ ਜ਼ਖ਼ਮੀ ਹੋਣ ਕਾਰਨ ਉਨ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਜ਼ੁਲਮ ਅਤੇ ਅਨਿਆਏ ਵਿਰੁੱਧ ਲਾਮਬੱਧ ਕਰ ਕੇ

ਪੰਜਾਬ ਭੇਜਣ ਦਾ ਫੈਸਲਾ ਕਰ ਲਿਆ। ਬਾਬਾ ਜੀ ਦੀ ਬਹਾਦਰੀ ਅਤੇ ਯੋਗਤਾ ਨੂੰ ਪਰਖਦੇ ਹੋਏ ਹੀ ਦੂਰ-ਅੰਦੇਸ਼ੀ ਦਸਮ ਗੁਰੂ ਪਾਤਸ਼ਾਹ ਨੇ ਹਿੰਦੁਸਤਾਨ ਦੀ ਸੁਤੰਤਰਤਾ ਨੂੰ ਬਹਾਲ ਕਰਾਉਣ ਦੀ ਜ਼ਿੰਮੇਦਾਰੀ ਬਾਬਾ ਬੰਦਾ ਸਿੰਘ ਨੂੰ ਹੀ ਸੌਂਪੀ। ਬਾਬਾ ਜੀ ਦਾ ਮਿਸ਼ਨ ਧੰਨ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵੱਲੋਂ ਸਿੱਖ ਰਾਜ ਦੇ ਦ੍ਰਿੜ੍ਹ ਕੀਤੇ ਸੰਕਲਪ ਨੂੰ ਸਾਕਾਰ ਕਰਨਾ ਸੀ।

ਉਧਰ ਗੁਰੂ ਜੀ 'ਤੇ ਵਿਸਾਹ-ਘਾਤੀ ਹਮਲਾ ਹੋਣ ਕਾਰਨ ਬਾਬਾ ਬੰਦਾ ਸਿੰਘ ਬਹਾਦਰ ਦਾ ਖ਼ੂਨ ਉਬਾਲੇ ਖਾਣ ਲੱਗਾ ਅਤੇ ਜ਼ਾਲਮਾਂ ਨੂੰ ਸੋਧਾ ਲਾਉਣ ਲਈ ਉਸ ਦੇ ਡੌਲੇ ਫਰਕਣ ਲੱਗੇ। ਗੁਰੂ ਜੀ ਨੇ ੧੭੦੮ ਈ: ਵਿਚ ਹੀ ਬਾਬਾ ਜੀ ਨੂੰ ਵੀਹ ਸਿੰਘ ਜਥੇ ਵਿਚ ਅਤੇ ਪੰਜ ਚੁਨਿੰਦਾ ਸਿੰਘ-- ਭਾਈ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਬਾਜ ਸਿੰਘ, ਭਾਈ ਦਇਆ ਸਿੰਘ, ਭਾਈ ਰਣ ਸਿੰਘ ਸਲਾਹਕਾਰ ਵਜੋਂ ਥਾਪ ਕੇ ਇਨ੍ਹਾਂ ਦੀ ਸਹਿਮਤੀ ਨਾਲ ਫੈਸਲੇ ਲੈਣ ਦਾ ਹੁਕਮ ਕਰਕੇ ਪੰਝੀ ਸਿੰਘਾਂ ਦਾ ਜਰਨੈਲ ਥਾਪ ਕੇ ਪੰਜਾਬ ਵੱਲ ਕੂਚ ਕਰਨ ਦਾ ਹੁਕਮ ਦਿੱਤਾ। ਆਪਣੇ ਭੱਥੇ ਵਿੱਚੋਂ ਪੰਜ ਤੀਰ, ਇਕ ਨਿਸ਼ਾਨ ਸਾਹਿਬ, ਨਗਾਰਾ, ਸੰਸਾਰਕ ਸੱਤਾ ਦੀਆਂ ਬਾਹਰਮੁਖੀ ਨਿਸ਼ਾਨੀਆਂ, ਪੰਜ ਮੂਲ ਉਦੇਸ਼ ਦੇ ਕੇ ਅਸ਼ੀਰਵਾਦੀ ਥਾਪੜਾ ਦਿੱਤਾ। ਉਹ ਪੰਜ ਉਦੇਸ਼ ਸਨ-- ਪੰਜ ਸਿੰਘਾਂ ਦੀ ਸਹਿਮਤੀ ਵਿਚ ਵਿਚਰਨਾ। ਮਾਇਆ ਦੇ ਜਾਲ ਵਿਚ ਨਹੀਂ ਫਸਣਾ, ਨਿਸ਼ਕਾਮ ਸੇਵਾ-ਭਾਵਨਾ ਵਿਚ ਹੀ ਜੀਵਨ ਬਸਰ ਕਰਨਾ, ਨਾਮ ਜਪਣਾ, ਵੰਡ ਛਕਣਾ, ਮਨੁੱਖਤਾ ਦੇ ਭਲੇ ਲਈ ਮਰ ਮਿਟਣਾ, ਅਬਲਾ 'ਤੇ ਵਾਰ ਨਹੀਂ ਕਰਨਾ, ਖਾਲਸੇ ਦਾ ਗੁਰੂ ਨਹੀਂ ਅਖਵਾਉਣਾ, ਸੱਚ ਦਾ ਤਿਆਗ ਨਹੀਂ ਕਰਨਾ, ਇਨ੍ਹਾਂ ਹੁਕਮਾਂ ਦੀ ਪਾਲਣਾ ਹਰ ਹਾਲ ਵਿਚ ਕਰਨੀ ਹੈ। ਉਹ ਇਸ ਤਰ੍ਹਾਂ ਗੁਰੂ ਦੀਆਂ ਬਖ਼ਸ਼ੀਆਂ ਹੋਈਆਂ ਸ਼ਕਤੀਆਂ ਪ੍ਰਾਪਤ ਕਰ ਕੇ ਤੂਫ਼ਾਨ ਵਾਂਗ ਪੰਜਾਬ ਨੂੰ ਵਧੇ ਕਿ ਮੁਗ਼ਲ ਸ਼ਾਸਕਾਂ ਨੂੰ ਸੰਭਲਣ ਤਕ ਦਾ ਮੌਕਾ ਨਾ ਦਿੱਤਾ। ਜਨ-ਸ਼ਕਤੀ ਨੂੰ ਨਾਲ ਲੈ ਕੇ ਥੋੜ੍ਹੇ ਜਿਹੇ ਸਮੇਂ ਵਿਚ ਹੀ ਐਸਾ ਹੱਲਾ ਕੀਤਾ ਕਿ ਮੁਗ਼ਲ ਰਾਜ ਦੀਆਂ ਨੀਹਾਂ ਹਿਲਾ ਕੇ ਮਹਿਲ-ਮੁਨਾਰਿਆਂ ਨੂੰ ਥੇਹ ਬਣਾ ਦਿੱਤਾ। ਸਰਹਿੰਦ ਨੂੰ ਜਿੱਤ ਲੈਣ ਦਾ ਭਾਵ ਸੀ, ਉਸ ਸਮੇਂ ਦੇ ਬਹੁਤ ਵੱਡੇ ਇਲਾਕੇ ਸਮੇਤ ਪਹਾੜੀ ਰਿਆਸਤਾਂ ਨੂੰ ਸਿੱਖ ਪ੍ਰਭੂਸੱਤਾ ਦੇ ਅਧੀਨ ਲੈ ਆਉਣਾ। ਉਹ ਆਪਣੇ ਸਮੇਂ ਦੇ ਉੱਤਮ ਯੋਧੇ, ਪਹਿਲੇ ਸਿੱਖ ਹੁਕਮਰਾਨ ਹੋਏ, ਜਿਨ੍ਹਾਂ ਨੇ ਗੁਰੂ ਜੀ ਦੇ ਅਦੇਸ਼ ਅਨੁਸਾਰ ਪੂਰੇ ਇਲਾਕੇ ਵਿਚ ਸਮਾਜਿਕ ਇਨਕਲਾਬ ਦੀ ਹਨ੍ਹੇਰੀ ਝੁਲਾ ਦਿੱਤੀ। ਪੰਜਾਬ ਵਾਸੀਆਂ ਨੇ ਉਨ੍ਹਾਂ ਨੂੰ ਆਪਣੇ ਦਸਮ ਪਾਤਸ਼ਾਹ ਜੀ ਦਾ ਪ੍ਰਤੀਨਿਧੀ ਮੰਨ ਕੇ ਉਨ੍ਹਾਂ ਨੂੰ ਸਿਰ-ਅੱਖਾਂ 'ਤੇ ਜਾਣਿਆ ਅਤੇ ਉਨ੍ਹਾਂ ਦੇ ਹਰ ਹੁਕਮ ਦੀ ਪਾਲਣਾ ਕੀਤੀ। ਜ਼ੁਲਮ ਦੀ ਇੰਤਹਾ ਦੇਖ ਕੇ ਬਗਾਵਤ ਦੀ ਚਿੰਗਾਰੀ ਤਾਂ ਸਿੱਖ ਹਿਰਦਿਆਂ ਵਿਚ ਪਹਿਲਾਂ ਹੀ ਸੁਲਗ ਚੁੱਕੀ ਸੀ। ਉਡੀਕ ਸੀ ਤਾਂ ਆਪਣੇ ਗੁਰੂ ਦੇ ਹੁਕਮਾਂ ਦੀ।

ਹਿੰਦੁਸਤਾਨ ਦੇ ਇਤਿਹਾਸ ਵਿਚ ਕੋਈ ਇਸ ਤਰ੍ਹਾਂ ਦਾ ਯੋਧਾ ਨਹੀਂ ਹੋਇਆ ਜਿਸ ਨੇ ਆਪਣੀ ਕਮਾਨ ਹੇਠ ਜਿੱਤਾਂ ਪ੍ਰਾਪਤ ਕੀਤੀਆਂ ਹੋਣ ਅਤੇ ਇਲਾਕੇ ਦੇ ਦੱਬੇ-ਕੁਚਲੇ ਲੋਕਾਂ ਵਿੱਚੋਂ ਹੀ ਕੋਈ ਸਿਰ-ਕੱਢ ਬਹਾਦਰ ਚੁਣ ਕੇ ਉਸ ਨੂੰ ਹੀ ਉੱਥੋਂ ਦੀ ਰਿਆਇਆ ਅਤੇ ਰਿਆਸਤ ਦਾ ਮਾਲਕ ਬਣਾ ਦਿੱਤਾ ਗਿਆ ਹੋਵੇ। ਇਤਿਹਾਸ ਵਿਚ ਪਹਿਲੀ ਵਾਰ ਜ਼ਿੰਮੀਦਾਰਾ ਸਿਸਟਮ ਖਤਮ ਕਰ ਕੇ ਦਲਿੱਤ ਨਿਮਾਣੇ ਕਿਸਾਨਾਂ ਨੂੰ ਜ਼ਮੀਨਾਂ ਦੇ ਮਾਲਕ ਬਣਾ ਦਿੱਤਾ। ਸਰਹੰਦ ਉੱਤੇ ਜਿੱਤ ਪ੍ਰਾਪਤ ਕਰਦਿਆਂ ਹੀ ਖਾਲਸੇ ਦਾ ਨਵਾਂ ਸੰਮਤ, ਸਿੱਕਾ ਅਤੇ ਮੋਹਰ ਵੀ ਜਾਰੀ ਕੀਤੇ ਗਏ। ਉਨ੍ਹਾਂ ਆਪਣੀ ਹਰ ਕਾਮਯਾਬੀ ਨੂੰ ਗੁਰੂ ਚਰਨਾਂ ਵਿਚ ਹੀ ਅਰਪਣ ਕੀਤਾ। ਉਹ ਆਪਣੇ ਆਪ ਨੂੰ ਹਮੇਸ਼ਾਂ "ਗੁਰੂ ਦਾ ਬੰਦਾ" ਹੀ ਕਿਹਾ ਕਰਦੇ ਸਨ।

ਉਨ੍ਹਾਂ ਦੀ ਫੌਜ ਵਿਚ ਹਿੰਦੂ, ਮੁਸਲਮਾਨ, ਸਿੱਖ ਸਭ ਕੌਮਾਂ ਦੀ ਭਰਤੀ ਦੀ ਖੁੱਲ੍ਹ ਸੀ। ਮੁਸਲਮਾਨਾਂ ਨੂੰ ਰੋਜ਼ੇ ਰੱਖਣ ਦੀ ਵੀ ਇਜਾਜ਼ਤ ਸੀ। ਕੀ ਇਹ ਫ਼ਰਾਖ਼ਦਿਲੀ ਉਨ੍ਹਾਂ ਦੇ ਧਾੜਵੀ ਹੋਣ ਦਾ ਸਬੂਤ ਦਿੰਦੀ ਹੈ? ਸਰਹੰਦ ਦੇ ਪੂਰੇ ਇਲਾਕੇ ਵਿਚ ਅੱਜ ਵੀ ਮਸਜਿਦਾਂ ਜਿਉਂ ਦੀਆਂ ਤਿਉਂ ਖੜ੍ਹੀਆਂ ਹਨ। ਇਹ ਅੱਜ ਵੀ ਇਸ ਗੱਲ ਦੀ ਸ਼ਾਹਦੀ ਭਰਦੀਆਂ ਹਨ ਕਿ ਬਾਬਾ ਜੀ ਇਸਲਾਮ ਦੇ ਵਿਰੋਧੀ ਨਹੀਂ ਸਨ। ਉਹ ਤਾਂ ਅੱਠੇ ਪਹਿਰ ਆਪਣੇ ਗੁਰੂ ਦੇ ਹੁਕਮਾਂ ਦੀ ਪਾਲਣਾ ਕਰਦੇ ਵਿਚਰਦੇ ਸਨ। ਅੰਤ ਸਮੇਂ ਤਕ ਵੀ ਗੁਰੂ ਦੇ ਭਾਣੇ ਵਿਚ ਅਡੋਲ, ਸ਼ਰਧਾ ਅਤੇ ਵਿਸ਼ਵਾਸ ਨਾਲ ਭਰੇ ਰਹੇ ਅਤੇ ਹੱਸ ਕੇ ਹਰ ਇਕ ਜ਼ੁਲਮ ਨੂੰ ਆਪਣੇ ਤਨ ਅਤੇ ਮਨ ਉੱਤੇ ਜ਼ਰਿਆ, ਪਰ ਕਿਸੇ ਵੀ ਤਰ੍ਹਾਂ ਦੀ ਅਧੀਨਗੀ ਨਹੀਂ ਮੰਨੀ। ਉਨ੍ਹਾਂ ਦਾ ਜਮੂੰਰਾਂ ਨਾਲ ਮਾਸ ਨੋਚਿਆ ਗਿਆ, ਉਨ੍ਹਾਂ ਦੇ ਪੁੱਤਰ ਦਾ ਕਲੇਜਾ ਉਨ੍ਹਾਂ ਦੇ ਸਾਹਮਣੇ ਕੱਢ ਕੇ ਉਨ੍ਹਾਂ ਦੇ ਮੂੰਹ ਵਿਚ ਤੁੰਨਿਆ ਗਿਆ। ਇਹ ਸਭ ਕੁਝ ਦੇਖਦੇ ਹੋਏ ਇਹ ਮੰਨਣਾ ਪਵੇਗਾ ਕਿ ਉਹ ਕੋਈ ਆਮ ਇਨਸਾਨ ਨਾ ਹੋ ਕੇ ਸੱਚੇ ਸਤਿਗੁਰੂ ਦਸਮ ਪਾਤਸ਼ਾਹ ਜੀ ਦੀ ਵਰੋਸਾਈ ਹੋਈ ਪਵਿੱਤਰ ਆਤਮਾ ਸੀ, ਜੋ ਕਿ ਗੁਰੂ ਜੀ ਦੀ ਮਿਹਰ ਸਦਕਾ ਆਪਣੇ ਅੰਦਰ ਅਤੇ ਬਾਹਰ ਦੇ ਦੁਸ਼ਮਣਾਂ 'ਤੇ ਜਿੱਤ ਪ੍ਰਾਪਤ ਕਰ ਚੁੱਕੇ ਸਨ।

ਹਿੰਦ ਤਵਾਰੀਖ ਵਿਚ ਇਹ ਪਹਿਲਾ ਸੁਨਿਹਰੀ ਮੌਕਾ ਸੀ, ਜਦੋਂ ਪੰਜਾਬ ਦੇ ਲੋਕਾਂ ਨੇ ਅਜ਼ਾਦੀ ਦਾ ਅਨੰਦ ਸਿੱਖ ਰਾਜ ਦੀ ਕਮਾਨ ਹੇਠ ਮਾਣਿਆ। ਬਾਬਾ ਜੀ ਦੇ ਪਾਏ ਹੋਏ ਪੂਰਨੇ ਅਤੇ ਉਨ੍ਹਾਂ ਦੀ ਬਹਾਦਰੀ ਆਉਣ ਵਾਲੇ ਸਮੇਂ ਵਿਚ ਸਿੱਖ ਕੌਮ ਲਈ ਚਾਨਣ-ਮੁਨਾਰਾ ਬਣੀ। ਸਿੱਖ ਮਿਸਲਾਂ ਹੋਂਦ ਵਿਚ ਆਈਆਂ। ਉਸ ਅਜ਼ਾਦੀ ਦੇ ਚਿਰਾਗ ਨੇ ਸਿੱਖ ਕੌਮ ਨੂੰ ਸੰਘਰਸ਼ ਦੇ ਰਾਹ ਪਾ ਕੇ ਸਿੱਖ ਰਾਜ ਦਾ ਸੂਰਜ ਜਗਾਇਆ। ■

# ...ਪਰ ਪੰਥ ਡਾਢੇ ਪੁਰਖ ਦਾ ਵੱਧਦਾ ਹੀ ਜਾਏ

*-ਸ. ਜਸਵੰਤ ਸਿੰਘ 'ਅਜੀਤ'**

ਬਾਬਾ ਬੰਦਾ ਸਿੰਘ ਬਹਾਦਰ ਅਤੇ ਉਨ੍ਹਾਂ ਦੇ ਸਾਥੀਆਂ ਨੂੰ ਦਿੱਲੀ ਵਿਚ ਜਿਸ ਤਰ੍ਹਾਂ ਖੁੱਲੇ-ਏ-ਆਮ ਅਸਹਿ ਅਤੇ ਅਕਹਿ ਤਸੀਹੇ ਦੇ ਕੇ ਸ਼ਹੀਦ ਕੀਤਾ ਗਿਆ, ਉਸ ਦਾ ਮੁੱਖ ਮਨੋਰਥ ਇਹੀ ਸੀ ਕਿ ਸਿੱਖਾਂ ਅਤੇ ਉਨ੍ਹਾਂ ਦੇ ਸਮਰਥਕਾਂ ਦੇ ਹੀ ਨਹੀਂ, ਸਗੋਂ ਹਰ ਉਸ ਵਿਅਕਤੀ ਦੇ ਦਿਲ ਵਿਚ, ਜੋ ਜ਼ਰਾ ਜਿਹੀ ਵੀ ਹਕੂਮਤ ਦੇ ਵਿਰੁੱਧ ਬਗਾਵਤੀ ਸੁਰ ਰੱਖਦਾ ਹੈ, ਅਜਿਹਾ ਡਰ ਅਤੇ ਸਹਿਮ ਪੈਦਾ ਕਰ ਦਿੱਤਾ ਜਾਏ ਕਿ ਇਸ ਧਰਤੀ 'ਤੇ ਸਿੱਖ ਤਾਂ ਕੀ ਹੋਰ ਵੀ ਕੋਈ, ਮੁਗ਼ਲ ਹਕੂਮਤ ਨੂੰ ਵੰਗਾਰਣ ਦਾ ਹੀਆ ਨਾ ਕਰ ਸਕੇ।

ਇਸ ਦੇ ਨਾਲ ਹੀ ਜ਼ਾਲਮ ਹਕੂਮਤ ਵੱਲੋਂ ਸਿੱਖਾਂ ਦੇ ਸ਼ਿਕਾਰ ਦੀ ਮੁਹਿੰਮ ਵੀ ਛੇੜ ਦਿੱਤੀ ਗਈ, ਤਾਂ ਜੋ ਕਿਧਰੇ ਲੁਕਿਆ-ਛਿਪਿਆ ਜਾਂ ਹਕੂਮਤ ਦੀਆਂ ਨਜ਼ਰਾਂ ਤੋਂ ਬਚਿਆ, ਕੋਈ ਟਾਂਵਾਂ-ਟਾਂਵਾਂ ਸਿੱਖ ਵੀ ਜੇ ਬਾਕੀ ਰਹਿ ਗਿਆ ਹੋਵੇ, ਤਾਂ ਉਸ ਨੂੰ ਵੀ ਖ਼ਤਮ ਕਰ, ਸਿੱਖਾਂ ਦਾ ਖ਼ੁਰਾ-ਖੋਜ ਮਿਟਾ ਦਿੱਤਾ ਜਾਏ। ਅਜਿਹੇ ਬਿਖੜੇ ਸਮੇਂ ਦਾ ਵਰਣਨ ਕਰਦਿਆਂ ਭਾਈ ਰਤਨ ਸਿੰਘ (ਭੰਗੂ) ਲਿਖਦੇ ਹਨ:

*'ਟੋਲ ਸਿੰਘਨ ਕੋ ਮਾਰੇ। ਜੈਸੇ ਮਾਰੇ ਟੋਲ ਸ਼ਿਕਾਰੇ।*
*ਜੋ ਸਿੰਘਨ ਕੋ ਆਨ ਬਤਾਵੈ। ਤੁਰਤ ਅਨਾਮ ਸੁ ਤਾਹਿ ਦਿਵਾਵੈ'।*

ਇਨ੍ਹਾਂ ਹਾਲਾਤਾਂ ਵਿਚ ਸਿੱਖਾਂ ਨੂੰ ਆਪਣੀ ਹੋਂਦ ਕਾਇਮ ਰੱਖਣ ਲਈ ਜੰਗਲਾਂ-ਬੇਲਿਆਂ ਵਿਚ ਸਿਰ ਛੁਪਾਈ ਫਿਰਦਿਆਂ ਰਹਿਣ 'ਤੇ ਮਜਬੂਰ ਹੋਣਾ ਪੈ ਰਿਹਾ ਸੀ। "ਰਾਤ ਤੁਰੇ ਦਿਨ ਰਹੈਂ ਲੁਕਾਇ। ਕਈਅਨ ਲੀਨੇ ਕੁਭੇਨ (ਟੋਏ) ਬਨਾਇ। ਕਈ ਰਹੈਂ ਘਰ ਤੀਜੇ ਥਾਇ। ਕਈ ਰਹੈਂ ਦੇਸਹਿ ਜਾਇ।" ਵਾਲੀ ਸਥਿਤੀ ਬਣ ਗਈ ਹੋਈ ਸੀ। ਦੇਸ਼ ਦਾ ਪੱਤਾ-ਪੱਤਾ ਉਨ੍ਹਾਂ ਦਾ ਵੈਰੀ ਹੋ ਗਿਆ ਸੀ।

ਬਾਬਾ ਬੰਦਾ ਸਿੰਘ ਬਹਾਦਰ ਦੇ ਸ਼ਹੀਦ ਹੋ ਜਾਣ ਤੋਂ ਬਾਅਦ ਸਿੱਖਾਂ ਪਾਸ ਸਰਬ-ਪ੍ਰਵਾਨਿਤ ਕੋਈ ਅਜਿਹਾ ਆਗੂ ਨਹੀਂ ਸੀ ਰਹਿ ਗਿਆ, ਜੋ ਇਸ ਸੰਕਟ ਭਰੇ ਹਾਲਾਤ ਵਿੱਚੋਂ ਉਭਰਨ ਲਈ ਉਨ੍ਹਾਂ ਨੂੰ ਉਸਾਰੂ ਅਗਵਾਈ ਦੇ ਸਕਦਾ ਹੋਵੇ ਅਤੇ ਉਨ੍ਹਾਂ ਦੀ ਬਾਂਹ ਫੜ ਉਨ੍ਹਾਂ ਦਾ ਹੌਂਸਲਾ ਵਧਾ ਸਕਦਾ ਹੋਵੇ। ਇਸ ਸਮੇਂ ਦੇ ਸੰਕਟ ਨੂੰ ਹੋਰ ਵਧਾਉਣ ਲਈ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਦੇ ਭਰਾ ਬਾਬਾ ਸੂਰਜ ਮੱਲ ਦਾ ਪੁੱਤਰ ਗੁਲਾਬ ਰਾਏ, ਭਾਈ ਗੰਗੋ ਸ਼ਾਹ ਦੀ ਸੰਤਾਨ ਵਿੱਚੋਂ ਖੜਕ ਸਿੰਘ ਅਤੇ ਮਾਤਾ ਸੁੰਦਰੀ ਜੀ ਦੇ ਪਲਿਤ ਪੁੱਤਰ ਅਜੀਤ ਸਿੰਘ ਗੱਦੀਆਂ ਲਾ ਬੈਠੇ ਅਤੇ ਆਪਣੇ ਆਪ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਵਾਰਸ ਦੱਸ, ਸਿੱਖਾਂ ਨੂੰ ਭਟਕਾਣ ਤੇ ਗੁੰਮਰਾਹ ਕਰਨ ਲੱਗ ਪਏ। ਉਨ੍ਹਾਂ ਤੋਂ ਪਹਿਲਾਂ ਇਸੇ ਕੰਮ ਵਿਚ ਲੱਗੇ ਹਿੰਦਾਲੀਏ, ਮੀਣੇ, ਧੀਰਮਲੀਏ ਅਤੇ

*64-C, U&V/B, Shalimar Bagh, DELHI-110088 M: 98689-17731

ਰਾਮਰਾਈਏ ਵੀ ਮੌਕੇ ਦਾ ਲਾਭ ਉਠਾਉਣ ਲਈ ਸਰਗਰਮ ਹੋ ਗਏ ਸਨ।

ਉਧਰ ਹਕੂਮਤ ਵੱਲੋਂ ਵੀ ਸਿੱਖੀ ਦੇ ਪ੍ਰਚਾਰ ਉੱਤੇ ਹਰ ਤਰ੍ਹਾਂ ਦੀ ਪਾਬੰਦੀ ਲਾ ਦਿੱਤੀ ਗਈ ਸੀ। ਇੱਥੋਂ ਤਕ ਕਿ ਗੁੜ ਨੂੰ ਗੁੜ ਅਤੇ ਕਿਸੇ ਧਾਰਮਿਕ ਪੁਸਤਕ ਨੂੰ ਗ੍ਰੰਥ ਨਹੀਂ ਸੀ ਕਿਹਾ ਜਾ ਸਕਦਾ, ਕਿਉਂਕਿ ਹਕੂਮਤ ਅਨੁਸਾਰ ਅਜਿਹਾ ਕਰਨ ਨਾਲ ਗੁਰੂ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਧਿਆਨ ਆ ਜਾਣ ਦੀ ਸੰਭਾਵਨਾ ਬਣ ਸਕਦੀ ਸੀ।

ਧਰਮ ਪ੍ਰਚਾਰ ਦੇ ਰਸਤੇ ਵਿਚ ਖੜੀਆਂ ਕੀਤੀਆਂ ਗਈਆਂ ਇਤਨੀਆਂ ਕਰੜੀਆਂ ਰੁਕਾਵਟਾਂ ਦੇ ਬਾਵਜੂਦ ਕੁਝ ਸੰਪਰਦਾਵਾਂ ਸਹਿਜੇ-ਸਹਿਜੇ ਸਿੱਖੀ ਪ੍ਰਚਾਰ ਵਿਚ ਜੁਟੀਆਂ ਹੋਈਆਂ ਸਨ। ਇਨ੍ਹਾਂ ਸੰਪਰਦਾਵਾਂ ਦੇ ਧਾਰਨੀ ਯਾਤਰਾਵਾਂ ਕਰਦੇ ਹੋਏ ਸਿੱਖਾਂ ਦੀਆਂ ਸ਼ਹੀਦੀਆਂ ਅਤੇ ਮਨੁੱਖੀ ਕਦਰਾਂ-ਕੀਮਤਾਂ ਦੀ ਰੱਖਿਆ ਲਈ ਉਨ੍ਹਾਂ ਵੱਲੋਂ ਕੀਤੀਆਂ ਜਾ ਰਹੀਆਂ ਕੁਬਾਨੀਆਂ ਤੋਂ ਲੋਕਾਂ ਨੂੰ ਜਾਣੂ ਕਰਵਾਉਂਦੇ ਜਾਂਦੇ ਸਨ। ਉਨ੍ਹਾਂ ਵੱਲੋਂ ਕੀਤਾ ਜਾ ਰਿਹਾ ਪ੍ਰਚਾਰ ਦੱਬਿਆ-ਘੁੱਟਿਆ ਸੀ, ਜਦਕਿ ਇਨ੍ਹਾਂ ਦੇ ਮੁਕਾਬਲੇ ਆਪਣੇ ਆਪ ਗੁਰੂ ਬਣੀ ਬੈਠੇ ਪਖੰਡੀਆਂ ਦਾ ਸਿੱਖੀ-ਵਿਰੋਧੀ ਪ੍ਰਚਾਰ ਖੁੱਲ੍ਹੇ-ਆਮ ਹੋ ਰਿਹਾ ਸੀ। ਇਸ ਦਾ ਨਤੀਜਾ ਇਹ ਹੋਇਆ ਕਿ ਪਖੰਡ ਦੇ ਵਧ ਜਾਣ ਕਾਰਨ, ਆਮ ਸਿੱਖ ਭੰਬਲ-ਭੂਸਿਆਂ ਵਿਚ ਪੈ ਗਏ। ਉਨ੍ਹਾਂ ਨੂੰ ਸਮਝ ਹੀ ਨਹੀਂ ਸੀ ਆ ਰਹੀ ਕਿ ਉਹ ਕਿਸ ਨੂੰ ਸੱਚਾ ਗੁਰੂ ਸਵੀਕਾਰਨ ਅਤੇ ਕਿਸ ਦੀਆਂ ਸਿੱਖਿਆਵਾਂ ਤੇ ਉਪਦੇਸ਼ਾਂ ਨੂੰ ਅਪਣਾਉਣ।

ਗੁਰਦਾਸ ਨੰਗਲ ਦੇ ਘੇਰੇ ਦੇ ਸਮੇਂ ਬਾਬਾ ਬੰਦਾ ਸਿੰਘ ਬਹਾਦਰ ਦਾ ਸਾਥ ਛੱਡ ਜਾਣ ਅਤੇ ਉਸ ਪਿੱਛੋਂ ਬਾਬਾ ਬੰਦਾ ਸਿੰਘ ਬਹਾਦਰ ਨੂੰ ਉਨ੍ਹਾਂ ਦੇ ਸਾਥੀਆਂ ਸਮੇਤ ਗ੍ਰਿਫ਼ਤਾਰ ਕਰ, ਦਿੱਲੀ ਵਿਚ ਸ਼ਹੀਦ ਕਰ ਦਿੱਤੇ ਜਾਣ ਤੋਂ ਬਾਅਦ ਬਣੇ ਦੋਵੇਂ ਧੜੇ, ਤੱਤ ਖਾਲਸਾ ਅਤੇ ਬੰਦਈ ਖਾਲਸਾ ਦੇ ਰੂਪ ਵਿਚ ਆਹਮੋਂ-ਸਾਹਮਣੇ ਖੜ੍ਹੇ ਹੋ ਗਏ ਅਤੇ ਇਕ-ਦੂਜੇ ਨੂੰ ਨੁਕਸਾਨ ਪਹੁੰਚਾਉਣ ਦੀਆਂ ਸਾਜ਼ਿਸ਼ਾਂ ਕਰਨ ਵਿਚ ਰੁੱਝ ਗਏ ਸਨ।

ਸਿੱਖਾਂ ਵਿਚ ਪੈਦਾ ਹੋਈ ਇਸ ਫੁਟ ਕਾਰਨ ਇਕ-ਦੂਜੇ ਨੂੰ ਨੁਕਸਾਨ ਪਹੁੰਚਾਉਣ ਦੀਆਂ ਹੋ ਰਹੀਆਂ ਸਾਜ਼ਿਸ਼ਾਂ ਤੋਂ ਲਾਭ ਉਠਾਉਣ ਲਈ, ਸਮੇਂ ਦੀ ਹਕੂਮਤ ਵੀ ਵਧੇਰੇ ਜ਼ੋਰ ਦੇ ਨਾਲ ਹਰਕਤ ਵਿਚ ਆ ਗਈ। ਉਸ ਨੇ ਸਿੱਖਾਂ ਦਾ ਖੁਰਾ-ਖੋਜ ਮਿਟਾ ਦੇਣ ਲਈ ਸ਼ੁਰੂ ਕੀਤੀ ਹੋਈ ਮੁਹਿੰਮ ਵਿਚ ਤੇਜ਼ੀ ਲੈ ਆਂਦੀ। ਜੰਗਲੀ ਜਾਨਵਰਾਂ ਵਾਂਗ ਟੋਹ ਲੈ-ਲੈ ਕੇ ਸਿੱਖਾਂ ਦਾ ਸ਼ਿਕਾਰ ਕੀਤਾ ਜਾਣ ਲੱਗਾ। ਇੰਨਾ ਹੀ ਨਹੀਂ ਬਲਕਿ ਉਨ੍ਹਾਂ ਦੇ ਸਿਰਾਂ ਦੇ ਮੁੱਲ ਵੀ ਨਿਸ਼ਚਿਤ ਕਰ ਦਿੱਤੇ ਗਏ। ਸਿੱਖਾਂ ਦਾ ਪਤਾ ਦੱਸਣ ਵਾਲੇ ਨੂੰ ਦੱਸ ਰੁਪਏ ਅਤੇ ਉਨ੍ਹਾਂ ਦਾ ਸਿਰ ਵੱਢ ਲਿਆਉਣ ਵਾਲੇ ਨੂੰ ਪੰਜਾਹ ਰੁਪਏ ਦਿੱਤੇ ਜਾਂਦੇ ਸਨ। "ਪ੍ਰਾਚੀਨ ਪੰਥ ਪ੍ਰਕਾਸ਼" ਦੇ ਲੇਖਕ ਦੇ ਸ਼ਬਦਾਂ ਵਿਚ:

*'ਲੁੱਟ ਮਾਰ ਸਿੰਘ ਸੁ ਪਾਵਾ। ਸਿਰ ਪਰ ਹੋਵੈਂ ਜਿਸ ਕੇ ਕੇਸ। ਰਹਿਣ ਨਾ ਦੇਣੋਂ ਆਪਣੇ ਦੇਸ।' ਹੋਰ: 'ਦੱਸਣ ਵਾਲੇ ਦਸ ਰੁਪਏ। ਔਰ ਮਾਰਨ ਵਾਲੇ ਪਚਾਸ।*

*ਯਹ ਲਾਲਚ ਤੁਰਕਨ ਦਯੋ। ਤਬ ਬਹੁਤ ਸਿੰਘਨ ਭਯੋ ਨਾਸ਼'।*

ਜਦੋਂ ਇਹ ਹਾਲਾਤ ਬਣ ਗਏ, ਤਾਂ ਸਿੱਖਾਂ ਦਾ ਭਾਰੀ ਨੁਕਸਾਨ ਹੋਇਆ। ਆਪਣੇ ਵੀ ਬੇਗਾਨੇ ਹੋ ਗਏ। ਪੱਤਾ-ਪੱਤਾ ਤਾਂ ਸਿੱਖਾਂ ਦਾ ਪਹਿਲਾਂ ਤੋਂ ਹੀ ਵੈਰੀ ਬਣਿਆ ਚਲਿਆ ਆ ਰਿਹਾ ਸੀ। ਸਿੱਖ ਆਪਣੇ ਘਰ-ਬਾਰ ਛੱਡ, ਸੁਖ-ਆਰਾਮ ਤਿਆਗ ਦੁਸ਼ਮਣਾਂ ਨਾਲ ਜੂਝ ਰਹੇ ਸਨ। ਦੂਜੇ ਧਰਮਾਂ ਦੇ ਲੋਕਾਂ ਵਿੱਚੋਂ ਕੁਝ ਲੋਕ ਡਰ ਕੇ ਅਤੇ ਕੁਝ ਲਾਲਚ-ਵੱਸ, ਸਿੱਖਾਂ ਦੇ ਦੁਸ਼ਮਣਾਂ ਨਾਲ ਜਾ ਮਿਲੇ ਸਨ। ਇਸ ਦੇ ਬਾਵਜੂਦ ਕਈ ਅਜਿਹੇ ਵੀ ਸਨ, ਜੋ ਸਿੱਖਾਂ ਦੀ ਮਦਦ ਕਰਨ ਲਈ ਆਪਣੀਆਂ ਜਾਨਾਂ ਤਕ ਹੂਲਣ ਲਈ ਤਿਆਰ ਸਨ। ਜਿੱਥੇ ਸਾਹਿਬ ਰਾਏ, ਹਰਿਭਗਤ ਨਿਰੰਜਨੀਆ, ਜਸਪਤ ਰਾਏ, ਲੱਖਪਤ ਰਾਏ ਅਤੇ ਛੀਨੇ ਦਾ ਕਰਮਾ ਆਦਿ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਵਿਚ ਹਕੂਮਤ ਦਾ ਸਾਥ ਦੇ ਰਹੇ ਸਨ, ਉੱਥੇ ਹੀ ਸਿੱਖਾਂ ਨੂੰ ਹੱਕ, ਇਨਸਾਫ਼ ਅਤੇ ਮਜ਼ਲੂਮਾਂ ਤੇ ਬੇਸਹਾਰਿਆਂ ਲਈ ਜਾਨਾਂ ਹੂਲਦਿਆਂ ਵੇਖ, ਦੀਵਾਨ ਕੌੜਾ ਮੱਲ ਅਤੇ ਅਗਿਯਾਰ ਗੌਂਸ ਵਰਗੇ ਕਈ ਹਿੰਦੂ ਅਤੇ ਮੁਸਲਮਾਨ ਸਿੱਖਾਂ ਦੇ ਮਦਦਗਾਰ ਵੀ ਬਣੇ ਹੋਏ ਸਨ।

ਹਿੰਦੂ ਪਰਵਾਰਾਂ ਵਿਚ ਆਪਣੇ ਪਹਿਲੇ ਬੱਚੇ ਨੂੰ ਸਿੱਖ ਬਣਾਉਣ ਦੀ ਪਰੰਪਰਾ ਅਰੰਭ ਹੋਈ, ਜੋ ਇਸ ਸੰਘਰਸ਼ ਵਿਚ ਸ਼ਹੀਦ ਹੋਣ ਵਾਲੇ ਸਿੱਖਾਂ ਦੀ ਘਾਟ ਨੂੰ ਪੂਰਿਆਂ ਕਰਨ ਵਿਚ ਸਹਾਇਕ ਹੁੰਦੀ ਰਹੀ। ਹਾਲਾਂਕਿ ਇਹ ਲੋਕ ਜਾਣਦੇ ਸਨ ਕਿ ਜਿਸ ਬੱਚੇ ਨੂੰ ਉਹ ਸਿੱਖ ਬਣਾ ਰਹੇ ਹਨ, ਉਸ ਨੇ ਇਸ ਸੰਘਰਸ਼ ਵਿਚ ਸ਼ਹੀਦ ਹੋ ਜਾਣਾ ਹੈ। ਉਨ੍ਹਾਂ ਦਾ ਇਹ ਅਹਿਸਾਸ ਇਨ੍ਹਾਂ ਸ਼ਬਦਾਂ ਵਿੱਚੋਂ ਪ੍ਰਗਟ ਹੁੰਦਾ ਹੈ, ਕਿ ਜਦੋਂ ਉਨ੍ਹਾਂ ਨੂੰ ਇਹ ਪੁੱਛਿਆ ਜਾਂਦਾ ਕਿ ਉਨ੍ਹਾਂ ਦੇ ਕਿਤਨੇ ਬੱਚੇ ਹਨ, ਤਾਂ ਉਹ ਦੱਸਦੇ ਕਿ ਉਨ੍ਹਾਂ ਦੇ ਬੱਚੇ ਤਾਂ 'ਚਾਰ' ਸਨ, ਪਰ ਹੁਣ ਤਿੰਨ ਰਹਿ ਗਏ ਹਨ, ਇਕ ਸਿੱਖ ਬਣ ਗਿਆ ਹੈ।

ਹਾਲਾਂਕਿ ਇਹ ਵੀ ਸੱਚਾਈ ਹੈ ਕਿ ਹਕੂਮਤ ਦੀ ਜ਼ਾਲਮ ਸੋਚਣੀ ਅਤੇ ਸਿੱਖਾਂ ਦਾ ਖੁਰਾ-ਖੋਜ ਮਿਟਾ ਦੇਣ ਦੀ ਨੀਤੀ ਦੇ ਫਲਸਰੂਪ, ਉਨ੍ਹਾਂ ਦੀ ਮਦਦ ਲਈ ਖੁੱਲ੍ਹ ਕੇ ਸਾਹਮਣੇ ਆਉਣ ਲਈ ਕੋਈ ਵੀ ਤਿਆਰ ਨਹੀਂ ਸੀ ਹੁੰਦਾ। ਧਰਮੀ ਹਿੰਦੂਆਂ ਅਤੇ ਮੁਸਲਮਾਨਾਂ ਵੱਲੋਂ ਉਨ੍ਹਾਂ ਦੀ ਜੋ ਵੀ ਸਹਾਇਤਾ ਕੀਤੀ ਜਾਂਦੀ, ਉਹ ਲੁਕੀ-ਛੁਪੀ ਹੁੰਦੀ ਸੀ। ਉਨ੍ਹਾਂ ਨੂੰ ਇਸ ਗੱਲ ਦਾ ਡਰ ਹੁੰਦਾ ਸੀ ਕਿ ਜੇ ਕਿਧਰੇ ਹਕੂਮਤ ਨੂੰ ਪਤਾ ਲੱਗ ਗਿਆ ਕਿ ਉਹ ਸਿੱਖਾਂ ਦੀ ਮਦਦ ਕਰ ਰਹੇ ਹਨ, ਤਾਂ ਉਹ ਵੀ ਉਸ ਦੇ ਜ਼ੁਲਮ ਦਾ ਸ਼ਿਕਾਰ ਹੋਣੋਂ ਬਚ ਨਹੀਂ ਸਕਣਗੇ। ਇਸੇ ਡਰ ਅਤੇ ਸਹਿਮ ਦਾ ਹੀ ਸਿੱਟਾ ਸੀ ਕਿ ਸਿੱਖਾਂ ਪ੍ਰਤੀ ਹਮਦਰਦੀ ਅਤੇ ਉਨ੍ਹਾਂ ਨੂੰ ਬਚਾਉਣ ਦੀ ਪ੍ਰਬਲ ਇੱਛਾ ਹੋਣ ਦੇ ਬਾਵਜੂਦ, ਉਨ੍ਹਾਂ ਦੇ ਹਮਦਰਦ, ਹਿੰਦੂ ਅਤੇ ਮੁਸਲਮਾਨ, ਉਨ੍ਹਾਂ ਲਈ ਬਹੁਤ ਕੁਝ ਨਹੀਂ ਸੀ ਕਰ ਪਾ ਰਹੇ।

**ਮਿਟਾਏ ਨਾ ਜਾ ਸਕੇ :** ਦੇਸ਼ ਦਾ ਪੱਤਾ-ਪੱਤਾ ਦੁਸ਼ਮਣ ਹੋ ਜਾਣ ਅਤੇ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਲਈ ਚਲਾਈਆਂ ਗਈਆਂ ਸ਼ਿਕਾਰ-ਮੁਹਿੰਮਾਂ ਦੇ ਬਾਵਜੂਦ ਸਿੱਖਾਂ ਦਾ ਖੁਰਾ-ਖੋਜ ਮਿਟਾਇਆ ਨਾ ਜਾ ਸਕਿਆ। ਭਾਈ ਕੇਸਰ ਸਿੰਘ

(ਛਿੱਬਰ) ਦੇ ਸਬਦਾਂ ਵਿਚ:

*"ਲੱਖ ਹਜ਼ਾਰ ਸਿੱਖ ਤੁਰਕਾਂ ਖਪਾਏ। ਪਰ ਪੰਥ ਡਾਢੇ ਪੁਰਖ ਦਾ ਵੱਧਦਾ ਹੀ ਜਾਏ।"*

ਉਸ ਸਮੇਂ ਦੀ ਭਿਆਨਕ ਸਥਿਤੀ ਨੂੰ ਗੰਭੀਰਤਾ ਨਾਲ ਘੋਖਿਆਂ ਹੈਰਾਨੀ ਹੁੰਦੀ ਹੈ, ਕਿ ਇਹ ਸਭ ਕੁਝ ਕਿਵੇਂ ਹੋ ਰਿਹਾ ਸੀ? ਇਤਨੇ ਜ਼ੁਲਮਾਂ ਅਤੇ ਸਖਤੀਆਂ ਦੇ ਬਾਵਜੂਦ ਸਿੱਖ ਪੰਥ ਵਿਚ ਵਾਧਾ ਹੀ ਹੁੰਦਾ ਜਾ ਰਿਹਾ ਸੀ। ਕੀ ਇਸ ਦੇ ਪਿੱਛੇ ਕੋਈ ਗ਼ੈਬੀ ਸ਼ਕਤੀ ਕੰਮ ਕਰ ਰਹੀ ਸੀ?

ਇਤਿਹਾਸ ਦੱਸਦਾ ਹੈ, ਕਿ ਅਜਿਹੇ ਭਿਆਨਕ ਸੰਕਟ ਭਰੇ ਸਮੇਂ ਵਿਚ ਵੀ ਉਨ੍ਹਾਂ ਨੂੰ ਚੜ੍ਹਦੀ ਕਲਾ ਵਿਚ ਬਣਾਈ ਰੱਖਣ ਦੇ ਕਈ ਕਾਰਨ ਸਨ। ਸਭ ਤੋਂ ਵੱਡਾ ਕਾਰਨ ਇਹ ਸੀ ਕਿ ਉਹ ਸਮਝਦੇ ਸਨ, ਕਿ ਜੋ ਕੁਝ ਹੋ ਰਿਹਾ ਹੈ, ਗੁਰੂ ਦੇ ਭਾਣੇ ਵਿਚ ਹੀ ਹੋ ਰਿਹਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ, ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਅਤੇ ਚਹੁੰ ਸਾਹਿਬਜ਼ਾਦਿਆਂ ਦੀਆਂ ਸ਼ਹਾਦਤਾਂ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮਾਛੀਵਾੜੇ ਜੰਗਲਾਂ ਵਿਚ ਵਿਚਰਨ ਨਾਲ ਸੰਬੰਧਿਤ ਕਥਾਵਾਂ, ਉਨ੍ਹਾਂ ਦੇ ਵਿਸ਼ਵਾਸ ਅਤੇ ਸਹਿਣ-ਸ਼ਕਤੀ ਨੂੰ ਦ੍ਰਿੜ੍ਹ ਕਰਦੀਆਂ ਸਨ:

*'ਸਿੱਖ ਬਾਤ ਬਾਤ ਮੇਂ ਇਹੀ ਅਲੈ ਹੈਂ। ਜੁ ਗੁਰੂ ਕਰਹੈ ਸੋਈ ਹੋਹੈਂ।'*

ਉਨ੍ਹਾਂ ਦੀ ਇਸ ਤਰ੍ਹਾਂ ਦੀ ਚੜ੍ਹਦੀ ਕਲਾ ਦੀ ਸੋਚਣੀ ਹੀ, ਉਨ੍ਹਾਂ ਦੇ ਵਿਸ਼ਵਾਸ ਅਤੇ ਹੌਂਸਲੇ ਨੂੰ ਡਗਮਗਾਉਣ ਦੀ ਬਜਾਏ, ਹਰ ਤਰ੍ਹਾਂ ਦੇ ਜ਼ੁਲਮ ਦਾ ਟਾਕਰਾ ਕਰਨ ਲਈ, ਉਨ੍ਹਾਂ ਵਿਚਲੇ ਆਤਮ-ਵਿਸ਼ਵਾਸ ਨੂੰ ਦ੍ਰਿੜ੍ਹ ਕਰ ਕੇ, ਉਨ੍ਹਾਂ ਨੂੰ ਜੋਸ਼ ਭਰਪੂਰ ਸ਼ਕਤੀ ਦੇ ਰਹੀ ਸੀ। ਗੁਰੂ ਸਾਹਿਬਾਨ ਦੇ ਜੀਵਨ-ਕਾਰਜਾਂ ਤੇ ਸਿੱਖਾਂ ਦੀਆਂ ਸ਼ਹਾਦਤਾਂ ਨਾਲ ਭਰਪੂਰ ਇਤਿਹਾਸ ਉਨ੍ਹਾਂ ਦੀ ਪ੍ਰੇਰਨਾ ਦਾ ਸ੍ਰੋਤ ਸੀ।

ਕਾਜ਼ੀ ਨੂਰ ਮੁਹੰਮਦ, ਜੋ ਆਪਣੀਆਂ ਲਿਖਤਾਂ ਵਿਚ ਨਫ਼ਰਤ ਨਾਲ ਸਿੱਖਾਂ ਨੂੰ ਸੱਗ (ਕੁੱਤੇ) ਲਿਖਦਾ ਹੈ, ਉਹ ਵੀ ਇਸ ਸੰਕਟ-ਪੂਰਨ ਸਮੇਂ ਵਿਚ ਉਨ੍ਹਾਂ ਦੇ ਆਚਰਣ ਦੀ ਉੱਚਤਾ ਵੇਖ ਇਹ ਲਿਖਣੋਂ ਆਪਣੇ-ਆਪ ਨੂੰ ਰੋਕ ਨਹੀਂ ਸਕਿਆ ਕਿ "ਸ਼ਾਬਾਸ਼, ਉਹ ਸੱਗਾਂ ਦੀ ਕੌਮ, ਜੋ ਦੁਸ਼ਮਣ ਦੀ ਮਾਂ-ਬੇਟੀ ਨੂੰ ਵੀ ਆਪਣੀ ਮਾਂ-ਬੇਟੀ ਸਮਝਦੀ ਹੈ।"

ਇਹੀ ਉਹ ਕਾਰਨ ਸਨ, ਜਿਨ੍ਹਾਂ ਦੇ ਫਲਸਰੂਪ ਆਮ ਲੋਕਾਂ ਦੇ ਦਿਲ ਵਿਚ ਸਿੱਖਾਂ ਲਈ ਹਮਦਰਦੀ ਅਤੇ ਜਜ਼ਬਾਤੀ ਲੋਕਾਂ ਦੇ ਦਿਲ ਵਿਚ ਸਿੱਖ ਬਣਨ ਦੀ ਲਾਲਸਾ ਪੈਦਾ ਹੁੰਦੀ ਰਹੀ। ਅਬਦੁਸਮਦ ਖ਼ਾਨ ਅਤੇ ਜ਼ਕਰੀਆ ਖ਼ਾਨ ਵਰਗੇ ਜ਼ਾਲਮ ਹੁਕਮਰਾਨਾਂ ਦੇ ਬੇ-ਬਹਾ ਜ਼ੁਲਮੀ ਤੂਫ਼ਾਨਾਂ ਵਿਚ ਵੀ, ਇਸੇ ਭਾਵਨਾ ਨੇ ਸਿੱਖੀ ਜਜ਼ਬੇ ਦੀ ਜੋਤ ਨੂੰ ਬੁੱਝਣ ਨਹੀਂ ਦਿੱਤਾ।

ਇਸੇ ਰੋਸ਼ਨੀ ਵਿਚ ਭਾਈ ਕੇਸਰ ਸਿੰਘ (ਛਿੱਬਰ) ਦੇ ਇਹ ਸ਼ਬਦ ਫਿਰ ਦੁਹਰਾਏ ਜਾ ਸਕਦੇ ਹਨ:

*"ਲੱਖ ਹਜ਼ਾਰ ਸਿੱਖ ਤੁਰਕਾਂ ਖਪਾਏ। ਪਰ ਪੰਥ ਡਾਢੇ ਪੁਰਖ ਦਾ ਵੱਧਦਾ ਹੀ ਜਾਏ"*

■

# ਧਰਮ-ਨਿਰਪੱਖਤਾ ਦਾ ਪ੍ਰਤੀਕ : ਮਹਾਰਾਜਾ ਰਣਜੀਤ ਸਿੰਘ

*-ਢਾਡੀ ਕੁਲਜੀਤ ਸਿੰਘ**

ਸਿਰਫ ਪੰਜਾਬ ਜਾਂ ਹਿੰਦੋਸਤਾਨ ਵਿਚ ਹੀ ਨਹੀਂ ਬਲਕਿ ਸਾਰੀ ਦੁਨੀਆ ਦੇ ਇਤਿਹਾਸ ਵਿਚ ਅੱਜਤਕ ਜਿੰਨੇ ਵੀ ਧਰਮ ਨਿਰਪੱਖ ਬਾਦਸ਼ਾਹ ਹੋਏ ਹਨ, ਉਨ੍ਹਾਂ ਸਾਰਿਆਂ ਵਿੱਚੋਂ ਮਹਾਰਾਜਾ ਰਣਜੀਤ ਸਿੰਘ ਦਾ ਆਗਮਨ ਪੰਜਾਬ ਦੇ ਸਿਆਸੀ ਨਕਸ਼ੇ 'ਤੇ ਉਸ ਵੇਲੇ ਹੋਇਆ, ਜਿਸ ਵੇਲੇ ਸਿਰਫ ਹਿੰਦੋਸਤਾਨ ਵਿਚ ਹੀ ਨਹੀਂ ਬਲਕਿ ਸਾਰੀ ਦੁਨੀਆ ਦੇ ਵਿਚ ਧਰਮ ਦੇ ਨਾਮ 'ਤੇ ਕਤਲ-ਓ-ਗਾਰਤ ਅਤੇ ਜ਼ੁਲਮਾਂ ਦਾ ਦੌਰ ਜ਼ੋਰਾਂ 'ਤੇ ਸੀ। ਹੋਰ ਤਾਂ ਹੋਰ ਦੁਨੀਆ ਵਿਚ ਅਗਾਂਹਵਧੂ ਯੂਰੀਪੀਅਨ ਦੇਸ਼ਾਂ ਵਿਚ ਰੋਮਨ ਕੈਥੋਲਿਕ ਅਤੇ ਪ੍ਰੋਟੈਸਟੈਂਟ ਦੇ ਨਾਮ ਹੇਠਾਂ ਆਪਣੇ ਹੀ ਧਰਮ ਦੇ ਲੋਕਾਂ ਉੱਤੇ ਬਿਆਨ ਨਾ ਕੀਤੇ ਜਾ ਸਕਣ ਵਾਲੇ ਜ਼ੁਲਮ ਢਾਹੇ ਜਾ ਰਹੇ ਸਨ। ਇੱਥੇ ਹੀ ਬਸ ਨਹੀਂ, ਅਰਬ ਦੇਸ਼ਾਂ ਵਿਚ ਮੁਸਲਮਾਨ ਹਾਕਮ ਸੁੰਨੀ ਅਤੇ ਸ਼ੀਆ ਦੇ ਨਾਮ ਹੇਠਾਂ ਆਪਣੇ ਹੀ ਭਰਾਵਾਂ ਦੇ ਖ਼ੂਨ ਨਾਲ ਹੋਲੀ ਖੇਡ ਰਹੇ ਸਨ। ਐਸੇ ਸਮੇਂ ਵਿਚ ਮਹਾਰਾਜਾ ਰਣਜੀਤ ਸਿੰਘ ਨੇ ਪੰਜਾਬ ਦੀ ਧਰਤੀ ਉੱਤੇ ਇਕ ਅਜਿਹੇ ਧਰਮ-ਨਿਰਪੱਖ ਰਾਜ ਦੀ ਉਸਾਰੀ ਕੀਤੀ ਜਿਸ ਦਾ ਨਾਮ ਰਹਿੰਦੀ ਦੁਨੀਆ ਤਕ ਇਤਿਹਾਸ ਦੇ ਸੁਨਹਿਰੀ ਪੰਨਿਆਂ 'ਤੇ ਜਗਮਗਾਉਂਦਾ ਰਹੇਗਾ।

ਇਸ ਵਿਚ ਕੋਈ ਸ਼ੱਕ ਨਹੀਂ ਕਿ ਮਹਾਰਾਜਾ ਰਣਜੀਤ ਸਿੰਘ ਦਾ ਰਾਜ ਸਹੀ ਅਰਥਾਂ ਵਿਚ ਧਰਮ-ਨਿਰਪੱਖ ਰਾਜ ਸੀ। ਭਾਵੇਂ ਮਹਾਰਾਜਾ ਰਣਜੀਤ ਸਿੰਘ ਆਪ ਇਕ ਪੱਕਾ ਗੁਰਸਿੱਖ ਸੀ ਅਤੇ ਆਪਣੇ ਰਾਜ ਨੂੰ ਖਾਲਸਾ ਰਾਜ ਕਹਿ ਕੇ ਬੜਾ ਖੁਸ਼ ਹੁੰਦਾ ਸੀ, ਪਰ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਉਹ ਦੂਸਰੇ ਸਭ ਧਰਮਾਂ ਦਾ ਵੀ ਬਰਾਬਰ ਦਾ ਸਤਿਕਾਰ ਕਰਦਾ ਸੀ।

ਇਤਿਹਾਸਕਾਰ ਲਿਖਦੇ ਹਨ ਕਿ ਇਕ ਮੁਸਲਮਾਨ ਸ਼ਰਧਾਲੂ ਨੇ ਵਧੀਆ ਚਮਕਦਾਰ ਕਾਗਜ਼, ਪੱਕੀ ਸਿਆਹੀ, ਚੁਫੇਰੇ ਸੁਨਹਿਰੀ ਵੇਲ ਅਤੇ ਬੜੀ ਸੁੰਦਰ ਲਿਖਾਈ ਨਾਲ ਆਪਣੇ ਹੱਥੀਂ ਬੜੀ ਪ੍ਰੀਤ ਨਾਲ ਕੁਰਾਨ ਸ਼ਰੀਫ਼ ਦੀ ਇਕ ਕਾਪੀ ਤਿਆਰ ਕੀਤੀ। ਉਹ ਕਾਪੀ ਪੰਜਾਬ ਦੇ ਵਿਦੇਸ਼ ਮੰਤਰੀ ਫਕੀਰ ਅਜ਼ੀਜ਼ੁਦੀਨ ਨੂੰ ਵਿਖਾਈ, ਉਸ ਨੇ ਉਹ ਕਾਪੀ ਮਹਾਰਾਜਾ ਰਣਜੀਤ ਸਿੰਘ ਨੂੰ ਭੇਟ ਕਰਨ ਦੀ ਸਲਾਹ ਦਿੱਤੀ। ਫਕੀਰ ਸਾਹਿਬ ਦੀ ਸਲਾਹ ਮੰਨ ਕੇ ਜਦੋਂ ਕੁਰਾਨ ਸ਼ਰੀਫ ਦੀ ਉਹ ਕਾਪੀ ਮਹਾਰਾਜਾ ਨੂੰ ਭੇਟ ਕੀਤੀ ਗਈ ਤਾਂ ਮਹਾਰਾਜਾ ਰਣਜੀਤ ਸਿੰਘ ਉਸ ਮੁਸਲਮਾਨ ਸ਼ਰਧਾਲੂ ਦੀ ਲਗਨ ਤੇ ਸ਼ਰਧਾ ਵੇਖ ਕੇ ਬੜੇ ਪ੍ਰਸੰਨ ਹੋਏ ਅਤੇ ਮਹਾਰਾਜਾ ਸਾਹਿਬ ਨੇ ਉਸ ਨੂੰ ਧਨ-ਦੌਲਤ ਨਾਲ ਮਾਲਾਮਾਲ ਕਰ ਦਿੱਤਾ।

*ਬੀਰ ਰਸ ਭਵਨ, ਮੋਹਨ ਨਗਰ, ਸ਼ਹੀਦ ਭਗਤ ਸਿੰਘ ਨਗਰ, ਨਵਾਂ ਸ਼ਹਿਰ-੧੪੪੫੧੪; ਮੋ: ੯੮੧੪੧-੬੭੯੯੯

ਮਹਾਰਾਜਾ ਦੇ ਰਾਜ-ਦਰਬਾਰ ਵਿਚ ਰਾਜਾ ਧਿਆਨ ਸਿੰਘ ਡੋਗਰਾ ਪ੍ਰਧਾਨ ਮੰਤਰੀ ਸੀ। ਵਿਦੇਸ਼ ਮੰਤਰਾਲਾ ਇਕ ਮੁਸਲਮਾਨ ਫਕੀਰ ਅਜ਼ੀਜ਼ੁਦੀਨ ਕੋਲ ਸੀ। ਦੀਵਾਨ ਸਾਵਨ ਮੱਲ ਮੁਲਤਾਨ ਦਾ ਗਵਰਨਰ, ਮੋਤੀ ਰਾਮ ਕਸ਼ਮੀਰ ਦਾ ਗਵਰਨਰ ਸੀ ਅਤੇ ਡੋਗਰਾ ਗੁਲਾਬ ਸਿੰਘ ਅਤੇ ਸ. ਚੇਤ ਸਿੰਘ ਦਰਬਾਰ ਵਿਚ ਉੱਚ ਅਹੁਦਿਆਂ ’ਤੇ ਸਨ। ਸੁਲਤਾਨ ਮੁਹੰਮਦ ਖਾਂ ਮਹਾਰਾਜੇ ਦੇ ਤੋਪਖ਼ਾਨੇ ਦੇ ਇੰਚਾਰਜ ਸਨ। ਫੌਜ ਵਿਚ ਸਰਦਾਰ ਹਰੀ ਸਿੰਘ ਨਲਵਾ, ਅਕਾਲੀ ਫੂਲਾ ਸਿੰਘ ਵਰਗੇ ਜਰਨੈਲਾਂ ਦੇ ਨਾਲ ਦੀਵਾਨ ਮੋਹਕਮ ਚੰਦ ਅਤੇ ਇਲਾਹੀ ਬਖ਼ਸ਼ ਵਰਗੇ ਜਰਨੈਲ ਵੀ ਬਰਾਬਰ ਦਾ ਮਾਣ ਪਾਉਂਦੇ ਸਨ। ਇੱਥੇ ਹੀ ਬਸ ਨਹੀਂ, ਇਟਲੀ, ਫ਼ਰਾਂਸ, ਜਰਮਨੀ, ਸਪੇਨ ਅਤੇ ਕਈ ਹੋਰ ਵਿਦੇਸ਼ਾਂ ਤੋਂ ਕਈ ਇਸਾਈ ਜਰਨੈਲ ਹੋਰ ਉੱਚ ਅਹੁਦਿਆਂ ’ਤੇ ਮਹਾਰਾਜੇ ਦੀ ਫੌਜ ਵਿਚ ਸ਼ਾਮਲ ਸਨ। ਇਟਲੀ ਦਾ ਜਰਨੈਲ ਵੈਂਤੂਰਾ ਅਤੇ ਫ਼ਰਾਂਸ ਦੇ ਜਰਨੈਲ ਅਲਾਰਡ ਦਾ ਫੌਜ ਵਿਚ ਬੜਾ ਉੱਚਾ ਸਤਿਕਾਰ ਸੀ। ਰਾਜਾ ਦੀਨਾ ਨਾਥ, ਦੀਵਾਨ ਗੰਗਾ ਰਾਮ, ਭਵਾਨੀ ਦਾਸ, ਮਿਸਰ ਬੇਲੀ ਰਾਮ ਖ਼ਜ਼ਾਨਾ ਵਿਭਾਗ ਦੇ ਉੱਚ ਅਧਿਕਾਰੀ ਸਨ। ਮਹਾਰਾਜੇ ਨੇ ਐਸੇ ਯੋਜਨਾਬੱਧ ਤਰੀਕੇ ਨਾਲ ਰਾਜ ਚਲਾਇਆ ਕਿ ਹਰ ਧਰਮ, ਹਰ ਫਿਰਕੇ ਦੇ ਲੋਕਾਂ ਨੂੰ ਬਿਨਾਂ ਕਿਸੇ ਪੱਖਪਾਤ ਦੇ ਆਰਥਿਕ ਵਿਕਾਸ ਕਰਨ ਦਾ ਭਰਪੂਰ ਮੌਕਾ ਮਿਲਿਆ, ਇਸੇ ਕਰਕੇ ਲੋਕ ਉਸ ਦੇ ਰਾਜ ਵਿਚ ਖੁਸ਼ ਸਨ। ਮਹਾਰਾਜਾ ਰਣਜੀਤ ਸਿੰਘ ਵਿਚ ਹਲੀਮੀ ਇਤਨੀ ਸੀ ਕਿ ਉਸ ਦੇ ਚਾਲੀ ਸਾਲ ਦੇ ਰਾਜ ਦੌਰਾਨ ਕਿਸੇ ਨੂੰ ਵੀ ਫ਼ਾਂਸੀ ਦੀ ਸਜ਼ਾ ਨਹੀਂ ਦਿੱਤੀ ਗਈ।

ਸ਼ੇਰ-ਏ-ਪੰਜਾਬ ਨੇ ਚੌਦਾਂ ਹਜ਼ਾਰ, ਪੰਜ ਸੌ ਮੁਰੱਬਾ ਮੀਲ ਵਿਚ ਆਪਣਾ ਰਾਜ ਕਾਇਮ ਕਰ ਲਿਆ। ਰਾਜ ਦੀ ਇਕ ਹੱਦ ਸਤਲੁਜ ਦਾ ਬੰਨ ਸੀ, ਦੂਜੀ ਪੱਛਮ ਵੱਲ ਦਰਾ ਖੈਬਰ ਨਾਲ ਜਾ ਲੱਗਦੀ ਸੀ। ਉੱਤਰ ਵੱਲ ਲੱਦਾਖ ਤੇ ਤਿੱਬਤ ਤਕ ਰਾਜ ਫੈਲਿਆ ਹੋਇਆ ਸੀ। ਦੱਖਣ ਵਲ ਸ਼ਿਕਾਰਪੁਰ, ਸਿੰਧ ਨਾਲ ਹੱਦਾਂ ਜਾ ਖਹਿੰਦੀਆਂ ਸਨ। ਰੌਚਕ ਗੱਲ ਹੈ ਕਿ ਜਿੱਥੇ ਵੀ ਮਹਾਰਾਜਾ ਨੇ ਆਪ ਜਾਂ ਉਸ ਦੇ ਜਰਨੈਲਾਂ ਨੇ ਹਮਲਾ ਕੀਤਾ, ਕਿਸੇ ਵੀ ਧਰਮ-ਅਸਥਾਨ ਨੂੰ ਨਹੀਂ ਢਾਹਿਆ ਗਿਆ ਤੇ ਨਾ ਹੀ ਉਸ ਦਾ ਅਪਮਾਨ ਕੀਤਾ ਗਿਆ। ਇਤਨੀਆਂ ਭਾਰੀ ਜੰਗਾਂ ਹੋਣ ਦੇ ਬਾਵਜੂਦ ਕਿਸੇ ਦੀ ਧੀ-ਭੈਣ ਦੀ ਪਤ ਲੁੱਟੇ ਜਾਣ ਦੀ ਇਕ ਵੀ ਵਾਰਦਾਤ ਸਾਹਮਣੇ ਨਹੀਂ ਆਉਂਦੀ। ਜਿਸ ਵੀ ਇਲਾਕੇ ’ਤੇ ਕਬਜ਼ਾ ਕੀਤਾ ਉੱਥੋਂ ਦੇ ਲੋਕਾਂ ਨੂੰ ਨਾ ਆਪਣਾ ਗ਼ੁਲਾਮ ਬਣਾਇਆ ਤੇ ਨਾ ਗ਼ੁਲਾਮ ਸਮਝਿਆ, ਸਗੋਂ ਬਿਨ੍ਹਾਂ ਕਿਸੇ ਜਾਤ-ਪਾਤ, ਊਚ-ਨੀਚ ਦੇ ਵਿਤਕਰੇ ਦੇ ਉੱਥੋਂ ਦੇ ਲੋਕਾਂ ਨੂੰ ਬਰਾਬਰ ਦੇ ਹੱਕ ਦਿੱਤੇ।

ਮਹਾਰਾਜਾ ਸਾਹਿਬ ਦੀ ਹਲੀਮੀ ਇਤਨੀ ਸੀ ਕਿ ਉਸ ਸਮੇਂ ਦੇ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਅਕਾਲੀ ਫੂਲਾ ਸਿੰਘ ਨੇ ਆਪ ਜੀ ਨੂੰ ਕੀਤੀ ਕਿਸੇ ਗਲਤੀ ਬਦਲੇ ਸ੍ਰੀ ਅਕਾਲ ਤਖਤ ਸਾਹਿਬ ’ਤੇ ਹਾਜ਼ਰ ਹੋਣ ਲਈ ਹੁਕਮ ਕੀਤਾ, ਤਾਂ ਆਪ ਨਾ ਸਿਰਫ ਹੱਥ ਬੰਨ੍ਹ ਕੇ ਉੱਥੇ ਹਾਜ਼ਰ ਹੋਏ ਬਲਕਿ ਉਨ੍ਹਾਂ ਦੁਆਰਾ ਲਾਈ ਗਈ

***ਬਾਕੀ ਸਫਾ ੪੬ ’ਤੇ***

# ਮਹਾਰਾਜਾ ਰਣਜੀਤ ਸਿੰਘ ਦੀ ਫੌਜੀ ਤਾਕਤ

*-ਬੀਬੀ ਰਾਜਿੰਦਰਪਾਲ ਕੌਰ**

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ੧ ਸਾਲ ਪਹਿਲਾਂ ਸੰਨ ੧੮੩੮ ਵਿਚ ਉਸ ਦੀ ਫੌਜ ਵਿਚ ੩੮,੨੪੨ ਸੈਨਿਕ ਸਨ। ਇਨ੍ਹਾਂ ਵਿੱਚੋਂ ੨੯,੬੧੭ ਪੈਦਲ, ੪,੦੯੦ ਘੋੜ-ਸਵਾਰ ਅਤੇ ੪,੫੩੫ ਤੋਪਚੀ ਸਨ। ਇਨ੍ਹਾਂ ਉੱਤੇ ਹਰ ਮਹੀਨੇ ੩,੭੪,੧੦੧ ਰੁਪਏ ਖਰਚ ਆਉਂਦਾ ਸੀ। ਇਨ੍ਹਾਂ ਸੈਨਿਕਾਂ ਦੀ ਤਨਖਾਹ ਦੀ ਅਦਾਇਗੀ ਨਕਦ ਹੁੰਦੀ, ਜੋਕਿ ਆਮ ਤੌਰ 'ਤੇ ੫ ਤੋਂ ੬ ਮਹੀਨਿਆਂ ਬਾਅਦ ਕੀਤੀ ਜਾਂਦੀ। ਸੈਨਾਂ ਦੀਆਂ ੩੫ ਫ਼ੀਸਦੀ ਨੌਕਰੀਆਂ ਰਿਟਾਇਰ ਹੋਣ ਵਾਲੇ ਸੈਨਿਕਾਂ ਦੇ ਪਰਵਾਰਾਂ ਲਈ ਰਾਖਵੀਆਂ ਸਨ।

ਇਕ ਸਿੱਖ ਅਫ਼ਸਰ, ਜਿਹੜਾ ਕਿ ਜਮਰੌਦ ਵਿਖੇ ਜ਼ਖ਼ਮੀ ਹੋ ਗਿਆ ਸੀ, ਨੇ ਰਾਜਪੁਰਾ ਵਿਖੇ ਡਬਲਿਊ ਬਰਾੜ ਨੂੰ ਦੱਸਿਆ ਕਿ "ਮਹਾਰਾਜਾ ਜੰਗੀ ਜ਼ਖ਼ਮੀਆਂ ਪ੍ਰਤੀ ਬੜਾ ਨਰਮ ਹੈ ਅਤੇ ਜੇ ਉਸ ਨੂੰ ਪਤਾ ਲੱਗੇ ਕਿ ਕਿਸੇ ਅਹੁਦੇਦਾਰ ਨੇ ਅਜਿਹੇ ਜ਼ਖ਼ਮੀਆਂ ਨੂੰ ਇਨਾਮ ਨਹੀਂ ਦਿੱਤਾ, ਤਾਂ ਉਹ ਤੁਰੰਤ ਉਸ ਦੀ ਖਿਚਾਈ ਕਰਦਾ ਹੈ।"

ਮਹਾਰਾਜਾ ਰਣਜੀਤ ਸਿੰਘ ਦੀ ਫੌਜ ਜਿਸ ਨੂੰ 'ਘੋੜਚੜ' ਜਾਂ ਬੇਕਾਇਆ ਫੌਜ ਆਖਿਆ ਜਾਂਦਾ ਸੀ, ਇਸ ਦੀ ਗਿਣਤੀ ੧੦,੭੯੫ ਸੀ। ਇਸ ਫੌਜ ਨੂੰ ਆਪਣੇ ਲਈ ਆਪ ਪ੍ਰਬੰਧ ਕਰਨਾ ਪੈਂਦਾ ਸੀ। ਉਨ੍ਹਾਂ ਦੇ ਘੋੜੇ ਡੇਰਿਆਂ (੧੫ ਤੋਂ ੭੦ ਆਦਮੀ) ਅਤੇ ਮਿਸਲਾਂ ਵਿਚ ਵੰਡੇ ਹੋਏ ਸਨ। ਇਸ ਤੋਂ ਇਲਾਵਾ ਲੋੜ ਪੈਣ 'ਤੇ ਜਾਗੀਰਦਾਰ ਵੀ ਆਪਣੇ ਜਥੇ ਭੇਜਦੇ ਸਨ।

ਮਹਾਰਾਜਾ ਰਣਜੀਤ ਸਿੰਘ ਵੱਲੋਂ ਇਕੱਤਰ ਅਤੇ ਨਿਯਮਤ ਕੀਤੀ ਗਈ ਇਸ ਸਿੱਖ ਮਿਲਟਰੀ ਤੋਂ ਪਠਾਨ, ਤਿੱਬਤੀ, ਚੀਨੀ ਅਤੇ ਬਰਤਾਨਵੀ ਸਾਰੇ ਖ਼ੌਫ਼ ਖਾਂਦੇ ਸਨ।

ਸਿੱਖ ਸੈਨਾ ਦੀ ਕੁਸ਼ਲਤਾ ਬਾਰੇ ਐਸਬੋਰਟ ਦੱਸਦਾ ਹੈ ਕਿ "ਸਿੱਖ ਸੈਨਾ ਨੂੰ ਅਸਾਨੀ ਨਾਲ ਹਰਕਤ ਵਿਚ ਲਿਆਂਦਾ ਜਾ ਸਕਦਾ ਹੈ। ਮਾਰਚ ਕਰਦੇ ਸਮੇਂ ਪਹੀਆਂ ਵਾਲੇ ਕੈਰੀਅਰਾਂ ਦੀ ਇਜਾਜ਼ਤ ਨਹੀਂ ਹੁੰਦੀ। ਉਹ ਆਪਣੇ ਸਾਧਨਾਂ ਨਾਲ ਹੀ ਸਭ ਕੁਝ ਢੋਅ ਲੈਂਦੇ ਸਨ। ਉਨ੍ਹਾਂ ਦੀ ੩੦,੦੦੦ ਦੀ ਫੌਜ ਬੜੀ ਅਸਾਨੀ ਨਾਲ ਘੱਟ ਪੈਸਾ ਤੇ ਸਮਾਂ ਬਰਬਾਦ ਕਰ ਕੇ ਹਰਕਤ ਵਿਚ ਆ ਜਾਂਦੀ, ਜਦਕਿ ਇਸ (ਬਰਤਾਨੀਆ) ਪਾਸੇ ਦੀਆਂ ੩ ਕੰਪਨੀਆਂ ਵੀ ਅਜਿਹਾ ਨਹੀਂ ਕਰ ਸਕਦੀਆਂ।"

ਮਹਾਰਾਜਾ ਨੇ ਆਪਣੀ ਸੈਨਾ ਵਿਚ ਕਈ ਯੂਰਪੀ ਅਫ਼ਸਰ ਭਰਤੀ ਕੀਤੇ ਹੋਏ ਸਨ, ਜਿਸ ਵਿਚ ਬਰਤਾਨਵੀ ਰਿਕਾਰਡ ਮੁਤਾਬਕ ੨੦ ਯੂਰਪੀ ਅਤੇ ਐਂਗਲੋ-ਇੰਡੀਅਨ ਸਨ। ਕਰਨਲ ਗਾਰਡਨਰ ਇਹ ਸੰਖਿਆ ੪੨ ਦੱਸਦਾ ਹੈ ਜਦਕਿ

*੮੯੯, ਫੇਜ਼ ੧੦; ਮੁਹਾਲੀ-੧੬੦੦੬੨

ਗਰਮੀਚਲਸਮਿਥ ਦੇ ਅਨੁਸਾਰ ਇਹ ਸੰਖਿਆ ੩੯ ਹੈ। ਇਨ੍ਹਾਂ ਵਿੱਚੋਂ ਸਭ ਤੋਂ ਮਸ਼ਹੂਰ ਵੈਂਤੁਰਾ ਅਤੇ ਐਲਰਡ ਸਨ, ਜੋ ਮਹਾਰਾਜਾ ਰਣਜੀਤ ਸਿੰਘ ਦੀ ਸੇਵਾ ਵਿਚ ੧੮੨੨ ਈ: ਵਿਚ ਸ਼ਾਮਲ ਹੋਏ ਸਨ।

ਮਹਾਰਾਜਾ ਰਣਜੀਤ ਸਿੰਘ ਦੀ ਸੈਨਾ ਵਿਚ ਲਗਾਏ ਗਏ ਵਿਦੇਸ਼ੀ, ਜਿੱਤ ਅਤੇ ਤਰੱਕੀ ਦੀ ਨੀਤੀ ਵਿਚ ਵਿਸ਼ਵਾਸ ਕਰਦੇ ਸਨ। ਉਹ ਹਮੇਸ਼ਾਂ ਉਨ੍ਹਾਂ ਦਾ ਉਤਸ਼ਾਹ ਵਧਾਉਂਦੇ ਰਹਿੰਦੇ ਕਿ "ਅਸੀਂ ਅਤੇ ਤੁਹਾਡੀਆਂ ਸੈਨਾਵਾਂ ਲਾਹੌਰ ਹੀ ਕਿਉਂ ਰਹਿਣ. . . ਸਾਨੂੰ ਅੱਟਕ ਤੋਂ ਪੇਸ਼ਾਵਰ ਭੇਜੋ। ਅਸੀਂ ਤੁਹਾਡੇ ਲਈ ਕਾਬੁਲ ਜਿੱਤ ਕੇ ਲੈ ਆਵਾਂਗੇ।"

ਇਸ ਤਰ੍ਹਾਂ ਮਹਾਰਾਜਾ ਰਣਜੀਤ ਸਿੰਘ ਇਕ ਵੱਡੀ ਸੈਨਾ ਉਸਾਰਨ ਵਿਚ ਕਾਮਯਾਬ ਹੋ ਗਿਆ, ਪਰ ਉਸ ਨੇ ਇਸ ਦੇ ਪ੍ਰਬੰਧ, ਰੱਖ-ਰਖਾਅ ਅਤੇ ਚਿਰ ਸਮੇਂ ਦੀ ਨਿਰੰਤਰਤਾ ਵੱਲ ਕੋਈ ਧਿਆਨ ਨਹੀਂ ਦਿੱਤਾ। ਬਰਤਾਨਵੀਂ ਉਸ ਦੀ ਇਸ ਕਮਜ਼ੋਰੀ ਨੂੰ ਭਾਂਪ ਗਏ ਜਿਸ ਕਾਰਨ ਉਹ ਬਾਅਦ ਦੇ ਯੁੱਧਾਂ ਵਿਚ ਇਸ ਦਾ ਫਾਇਦਾ ਉਠਾਉਣ ਲੱਗੇ।

ਭਾਵੇਂ ਉਨ੍ਹਾਂ ਦੇ ਕੁਝ ਲੀਡਰਾਂ ਨੇ ਕਈ ਵਾਰ ਉਨ੍ਹਾਂ ਨੂੰ ਧੋਖਾ ਦਿੱਤਾ, ਪਰ ਫਿਰ ਵੀ ਮਹਾਰਾਜਾ ਰਣਜੀਤ ਸਿੰਘ ਦੇ ਸੱਚੇ ਸੈਨਿਕਾਂ ਨੇ ਉਨ੍ਹਾਂ ਨੂੰ ਕਦੇ ਪਿੱਠ ਨਹੀਂ ਦਿਖਾਈ। ਬਰਤਾਨਵੀ ਸੈਨਿਕਾਂ ਨੇ ਬਿਨਾਂ ਕਿਸੇ ਝਿਜਕ ਦੇ ਮੰਨਿਆ, ਕਿ ਸਿੱਖਾਂ ਦਾ ਅਨੁਸ਼ਾਸਨ ਅਤੇ ਸਿਰੜ ਅਟੱਲ ਦਰਜੇ ਦਾ ਸੀ।

ਸੂਬੇਦਾਰ ਸੀਤਾ ਰਾਮ, ਜਿਹੜਾ ਬਰਤਾਨਵੀ ਫੌਜ ਵੱਲੋਂ ਲੜਿਆ, ਫਿਰੋਜ਼ਪੁਰ ਸ਼ਹਿਰ ਦੇ ਯੁੱਧ ਦਾ ਬਿਆਨ ਇਸ ਤਰ੍ਹਾਂ ਕਰਦਾ ਹੈ, " ਇਹ ਵਾਕਈ ਇਕ ਲੜਾਈ ਸੀ। ਮੈਂ ਇਹੋ ਜਿਹੀ ਲੜਾਈ ਕਦੀ ਨਹੀਂ ਦੇਖੀ ਸੀ . . . ਇਨ੍ਹਾਂ ਦਾ ਫਾਇਰ ਭਿਆਨਕ ਹੁੰਦਾ ਸੀ। ਇੰਨਾ ਭਿਆਨਕ ਕਿ ਕਿਸੇ ਵੀ ਸਿਪਾਹੀ ਨੇ ਅਜਿਹਾ ਕਦੀ ਨਹੀਂ ਦੇਖਿਆ ਸੀ। ਸਰਕਾਰ ਦੀਆਂ ਸਾਰੀਆਂ ਬੰਦੂਕਾਂ ਸ਼ਾਂਤ ਹੋ ਗਈਆਂ ਅਤੇ ਅਸਲੇ ਦੀਆਂ ਵੈਗਨਾਂ ਉੜਾ ਦਿੱਤੀਆਂ ਗਈਆਂ। ਮੈਂ ਵੇਖਿਆ ਕਿ ਤੋਪ ਦੇ ਗੋਲਿਆਂ ਦੇ ਭਾਰ ਕਰਕੇ ੨ ਜਾਂ ੩ ਰਜਮੈਂਟਾਂ ਨੂੰ ਵਾਪਸ ਆਉਣਾ ਪਿਆ। ਇਹ ਗੋਲੀਬਾਰੀ ਬਰਸਾਤ ਵਾਂਗੂ ਹੋਈ। ਕਈ ਸਿਪਾਹੀ ਰਜਮੈਂਟਾਂ ਨੇ ਵੀ ਅਜਿਹਾ ਕੀਤਾ ਕਿ ਯੂਰਪੀ ਫੌਜ਼ ਫੁਰਰ ਹੋ ਗਈ।"

ਸਭਰਾਓਂ ਦੀ ਲੜਾਈ ਵਿਚ, ਜੋ ਕਿ ਕਨਿੰਘਮ ਦੇ ਅਨੁਸਾਰ ਗਲਤ ਨੀਤੀ ਅਤੇ ਡੋਗਰਿਆਂ ਕੀਤੇ ਵਿਸ਼ਵਾਸਘਾਤ ਕਾਰਨ ਹਾਰੀ ਗਈ ਸੀ, ਪੰਜਾਬ ਦੇ ਯੋਧਿਆਂ ਨੇ ਆਪਣੇ ਅਟੁੱਟ ਹੌਂਸਲੇ ਨਾਲ ਜੇਤੂਆਂ ਨੂੰ ਹੈਰਾਨ ਕਰ ਦਿੱਤਾ। ਇਸ ਯਾਦਗਾਰੀ ਯੁੱਧ ਵਿਚ ਕਿਸੇ ਵੀ ਸਿੱਖ ਨੇ ਹੌਂਸਲਾ ਨਹੀਂ ਛੱਡਿਆ। ਗੁਜਰਾਤ ਅਤੇ ਚੇਲੀਆਂ ਵਾਲੀ ਦੀਆਂ ਲੜਾਈਆਂ ਵਿਚ ਹਾਰ ਜਾਣ ਦਾ ਕਾਰਨ, ਮਾੜੀ ਜਰਨੈਲੀ ਸੀ, ਤਾਂ ਸਭਰਾਓਂ ਅਤੇ ਫਿਰੋਜ਼ਪੁਰ ਸ਼ਹਿਰ ਦੀਆਂ ਲੜਾਈਆਂ ਦੇ ਹਾਰ ਜਾਣ ਦਾ ਕਾਰਨ, ਮਾੜੀ ਜਰਨੈਲੀ ਨਹੀਂ, ਬਲਕਿ ਵਿਸ਼ਵਾਸਘਾਤ ਸੀ।"

ਜਿੱਤ ਜਾਣ ਦੇ ਬਾਵਜੂਦ ਵੀ ਬਰਤਾਨੀਆਂ ਨੇ ਉਸ ਕਾਢੂ ਦਿਮਾਗ ਦੀ ਤਾਰੀਫ਼ ਕੀਤੀ, ਜਿਸ ਨੇ ਇਧਰ-ਉਧਰ ਖਿੱਲਰੇ ਹੋਏ ਘੋੜ-ਸਵਾਰਾਂ ਨੂੰ ਉਸ ਸਮੇਂ ਦੀ ਇਕ ਸਭ ਤੋਂ ਵੱਧ ਕੁਸ਼ਲ ਤੌਰ 'ਤੇ ਲੜਨ ਵਾਲੀ ਫੌਜ ਵਿਚ ਬਦਲ ਦੇ ਰੱਖ ਦਿੱਤਾ। ਮਹਾਰਾਜਾ ਰਣਜੀਤ ਸਿੰਘ ਆਪ ਵੀ ਚੇਤੰਨ ਰਹਿੰਦਾ ਸੀ। ਜੇ ਅੰਗਰੇਜ਼ਾਂ ਤੇ ਸਿੱਖਾਂ ਦੀ ਲੜਾਈ ਉਸ ਦੇ ਜਿਊਂਦੇ-ਜੀਅ ਹੁੰਦੀ, ਜਦੋਂ ਉਸ ਦੇ ਕਾਬਲ ਜਰਨੈਲ ਜਿਵੇਂ ਕਿ ਮੋਹਕਮ ਚੰਦ, ਦਿਵਾਨ ਚੰਦ, ਸ. ਹਰੀ ਸਿੰਘ ਨਲੂਆ, ਰਾਮ ਦਿਆਲ ਆਦਿ ਉਸ ਦੇ ਨਾਲ ਸਨ, ਤਾਂ ਅੱਜ ਇਤਿਹਾਸ ਕੁਝ ਹੋਰ ਹੀ ਹੁੰਦਾ।

ਪਰ ਅਫਸੋਸ! ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਸਿੱਖ ਸੈਨਾ ਨੂੰ ਰਾਹ ਦਿਖਾਉਣ ਲਈ ਉਪਰੋਕਤ ਜਰਨੈਲਾਂ ਵਿੱਚੋਂ ਕੋਈ ਵੀ ਜਿਊਂਦਾ ਨਹੀਂ ਸੀ। ਇਹ ਸੱਚਮੁਚ ਬੜੇ ਦੁੱਖ ਦੀ ਗੱਲ ਹੈ ਕਿ ਏਡੀ ਵੱਡੀ ਸੈਨਾ ਆਪਣੇ ਨਿਰਮਾਤਾ ਦੀ ਮੌਤ ਤੋਂ ਥੋੜੀ ਦੇਰ ਬਾਅਦ ਹੀ ਖੇਰੂੰ-ਖੇਰੂੰ ਹੋ ਗਈ, ਜਿਸ ਦਾ ਮੁੱਖ ਕਾਰਨ ਆਪਸੀ ਵਿਰੋਧ ਤੇ ਵਿਸ਼ਵਾਸਘਾਤ ਸੀ। ■

---

## *ਧਰਮ-ਨਿਰਪੱਖਤਾ ਦਾ ਪ੍ਰਤੀਕ . . .*

***ਸਫਾ ੪੩ ਦਾ ਬਾਕੀ***

ਕੋਰੜਿਆਂ ਦੀ ਸਜ਼ਾ ਖਾਣ ਵਾਸਤੇ ਪਿੱਠ ਨੰਗੀ ਕਰ ਕੇ ਇਮਲੀ ਦੇ ਰੁੱਖ ਨਾਲ ਜੱਫੀ ਪਾ ਲਈ। ਮਹਾਰਾਜਾ ਨੂੰ ਕੋਈ ਕਿਸੇ ਧਰਮ ਦਾ ਆਗੂ ਮਿਲਣ ਆਉਂਦਾ ਤਾਂ ਉਹ ਆਪਣਾ ਸਿੰਘਾਸਨ ਛੱਡ ਕੇ ਉਸ ਦਾ ਸਤਿਕਾਰ ਕਰਦੇ। ਮਹਾਰਾਜਾ ਰਣਜੀਤ ਸਿੰਘ ਤੋਂ ਮਿਸਟਰ ਐਚ. ਈ. ਫੈਨ, ਜੋ ਅੰਗਰੇਜ਼ ਕਮਾਂਡਰ-ਇਨ-ਚੀਫ਼ ਦਾ ਪ੍ਰਾਈਵੇਟ ਸਕੱਤਰ ਸੀ ਅਤੇ ਕੰਵਲ ਨੌਨਿਹਾਲ ਸਿੰਘ ਦੀ ਸ਼ਾਦੀ 'ਤੇ ਲਾਹੌਰ ਆਇਆ ਸੀ, ਲਿਖਦਾ ਹੈ ਕਿ ਮਹਾਰਾਜਾ ਰਣਜੀਤ ਸਿੰਘ ਨੂੰ ਉਸ ਦੀ ਪਰਜਾ ਬੜਾ ਉਦਾਰ-ਚਿੱਤ ਅਤੇ ਧਰਮ-ਨਿਰਪੱਖ ਬਾਦਸ਼ਾਹ ਮੰਨਦੀ ਹੈ। ਮਹਾਰਾਜਾ ਰਣਜੀਤ ਸਿੰਘ ਦੇ ਰਾਜ ਵਿਚ ਇੱਕੋ ਜਿਹੀ ਅਜ਼ਾਦੀ ਅਤੇ ਇੱਕੋ ਜਿਹਾ ਕਾਨੂੰਨ ਸੀ। ਉਹ ਧਰਮ-ਨਿਰਪੱਖ ਸ਼ਖ਼ਸੀਅਤ ਸੀ ਅਤੇ ਉਸ ਨੇ ਪੰਜਾਬ ਨੂੰ ਧਰਮ-ਨਿਰਪੱਖ ਰਾਜ ਬਣਾਇਆ। ਮੁਸਲਮਾਨ ਕਵੀ ਸ਼ਾਹ ਮੁਹੰਮਦ ਲਿਖਦਾ ਹੈ:

*ਮਹਾਂ ਬਲੀ ਰਣਜੀਤ ਸਿੰਘ ਹੋਇਆ ਪੈਦਾ,*
*ਨਾਲ ਜ਼ੋਰ ਦੇ ਮੁਲਕ ਹਿਲਾਏ ਗਿਆ।*
*ਮੁਲਤਾਨ ਕਸ਼ਮੀਰ ਪਸ਼ੌਰ ਚੰਬਾ,*
*ਜੰਮੂ ਕਾਂਗੜਾ ਕੋਟ ਲਿਵਾਏ ਗਿਆ।*
*ਹੋਰ ਦੇਸ਼ ਲਦਾਖ ਤੇ ਚੀਨ ਤੋੜੀ,*
*ਸਿੱਕਾ ਆਪਣੇ ਨਾਮ ਚਲਾਏ ਗਿਆ।*
*ਸ਼ਾਹ ਮੁਹੰਮਦ ਜਾਨ ਪਚਾਸ ਬਰਸਾ,*
*ਅੱਛਾ ਰੱਜ ਕੇ ਰਾਜ ਕਮਾਏ ਗਿਆ।* ■

*ਮਈ ੨੦੧੪ ਦਾ ਬਾਕੀ:*

# ਗੁਰਮਤਿ ਅਤੇ ਮਨੁੱਖੀ ਅਧਿਕਾਰ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਭਾਰਤੀ ਦਰਸ਼ਨ ਵਿਚ ਦੁਨੀਆ ਦੇ ਮੁੱਖ ਪਦਾਰਥ ਚਾਰ ਮੰਨੇ ਗਏ ਹਨ। ਇਹ ਹਨ-- ਧਰਮ, ਅਰਥ, ਕਾਮ ਅਤੇ ਮੋਖ। ਹਰ ਮਨੁੱਖ ਦਾ ਇਨ੍ਹਾਂ ਚਾਰ ਪਦਾਰਥਾਂ ਉੱਤੇ ਇੱਕੋ-ਜਿਹਾ ਅਧਿਕਾਰ ਹੈ। ਧਰਮ ਦਾ ਗਿਆਨ ਪ੍ਰਾਪਤ ਕਰਨਾ ਅਤੇ ਆਪਣੇ ਧਰਮ ਦੀ ਪਾਲਣਾ ਕਰਨਾ, ਹਰ ਮਨੁੱਖ ਦਾ ਅਧਿਕਾਰ ਹੈ। ਕਿਸੇ ਵਿਅਕਤੀ ਦੇ ਧਰਮ ਨੂੰ ਜ਼ੋਰ-ਜ਼ਬਰ ਨਾਲ ਜਾਂ ਲਾਲਚ ਦੇ ਕੇ ਬਦਲਣ ਲਈ ਪ੍ਰੇਰਨਾ ਜਾਂ ਮਜਬੂਰ ਕਰਨਾ ਹਨ, ਇਹ ਉਸ ਦੇ ਅਧਿਕਾਰ ਦੀ ਉਲੰਘਣਾ ਹੈ। ਅਰਥ ਦੇ ਵਿਚ ਧਰਮ ਨੂੰ ਛੱਡ ਕੇ ਦੁਨੀਆ ਦੇ ਹੋਰ ਸਾਰੇ ਪੱਖ ਸ਼ਾਮਲ ਹਨ। ਆਰਥਿਕ ਪੱਖ ਤੋਂ ਇਲਾਵਾ ਸਮਾਜਿਕ, ਰਾਜਨੀਤਕ ਵਿੱਦਿਅਕ ਅਤੇ ਹੋਰ ਜੋ ਵੀ ਦੁਨਿਆਵੀ ਕਾਰ-ਵਿਹਾਰ, ਲੈਣ-ਦੇਣ ਹਨ, ਉਹ ਸਭ ਅਰਥ ਦਾ ਹੀ ਭਾਗ ਹਨ। ਗੁਰੂ ਜੀ ਨੇ ਪਰਮਾਤਮਾ ਨੂੰ ਚਾਰ ਪਦਾਰਥਾਂ ਦਾ ਦਾਤਾ ਕਿਹਾ ਹੈ। ਉਸ ਦੀ ਭਜਨ-ਬੰਦਗੀ ਕਰਨ ਵਾਲਾ, ਚਾਹੇ ਕਿਸੇ ਜਾਤੀ ਜਾਂ ਧਰਮ ਦਾ ਹੋਵੇ, ਉਸ ਨੂੰ ਉਹ ਬਿਨਾਂ ਵਿਤਕਰੇ ਦੇ ਚਾਰ ਪਦਾਰਥਾਂ ਨਾਲ ਨਿਵਾਜਦਾ ਹੈ। ਗੁਰਬਾਣੀ ਦਾ ਫੁਰਮਾਨ ਹੈ:

*ਅਰਥ ਧਰਮ ਕਾਮ ਮੋਖ ਕਾ ਦਾਤਾ ॥*
*ਪੂਰੀ ਭਈ ਸਿਮਰਿ ਸਿਮਰਿ ਬਿਧਾਤਾ ॥* *(ਪੰਨਾ ੮੦੫)*

ਹਰ ਮਨੁੱਖ ਦਾ ਅਧਿਕਾਰ ਹੈ ਕਿ ਉਹ ਉਤਸ਼ਾਹ-ਪੂਰਵਕ ਆਪਣਾ ਜੀਵਨ ਜੀਵੇ ਅਤੇ ਆਪਣੀ ਗੁਜ਼ਰਾਨ ਲਈ ਕਿਰਤ ਕਰੇ ਅਤੇ ਕਿਰਤ ਦੇ ਨਾਲ-ਨਾਲ ਨਾਮ ਸਿਮਰਨ ਕਰਦਾ ਹੋਇਆ, ਹਰ ਤਰ੍ਹਾਂ ਦੀ ਚਿੰਤਾ ਤੋਂ ਬੰਧਨ-ਮੁਕਤ ਹੋਵੇ। ਮਨੁੱਖ-ਮਾਤਰ ਲਈ ਗੁਰਬਾਣੀ ਦਾ ਸਪੱਸ਼ਟ ਉਪਦੇਸ਼ ਹੈ:

*ਉਦਮੁ ਕਰੇਦਿਆ ਜੀਉ ਤੂੰ ਕਮਾਵਦਿਆ ਸੁਖ ਭੁੰਚੁ ॥*
*ਧਿਆਇਦਿਆ ਤੂੰ ਪ੍ਰਭੂ ਮਿਲੁ ਨਾਨਕ ਉਤਰੀ ਚਿੰਤ॥* *(ਪੰਨਾ ੫੨੨)*

ਰੋਟੀ, ਕੱਪੜਾ ਅਤੇ ਮਕਾਨ ਹਰ ਮਨੁੱਖ ਦੀਆਂ ਬੁਨਿਆਦੀ ਲੋੜਾਂ ਹਨ। ਸਮਾਜ ਵਿਚ ਇੰਨੀ ਕਾਣੀ ਵੰਡ ਨਹੀਂ ਹੋਣੀ ਚਾਹੀਦੀ ਕਿ ਕਿਸੇ ਇਕ ਕੋਲ ਦੁਨੀਆ ਭਰ ਦੀ ਦੌਲਤ ਹੋਵੇ ਅਤੇ ਦੂਸਰੇ ਪਾਸੇ ਕਿਸੇ ਗਰੀਬ ਦੀਆਂ ਬੁਨਿਆਦੀ ਲੋੜਾਂ ਦੀ ਵੀ ਪੂਰਤੀ ਨਾ ਹੋਵੇ। ਗੁਰਬਾਣੀ ਵਿਚ ਮਨੁੱਖ ਲਈ ਇਨ੍ਹਾਂ ਚੀਜ਼ਾਂ ਦੀ ਮੰਗ ਪੂਰੇ ਜ਼ੋਰ ਨਾਲ ਕੀਤੀ ਗਈ ਹੈ। ਭਗਤ ਕਬੀਰ ਜੀ ਅਤੇ ਭਗਤ ਧੰਨਾ ਜੀ ਨੇ

*ਸਾਬਕਾ ਪ੍ਰਧਾਨ, ਸ਼੍ਰੋ.ਗੁ.ਪ੍ਰ.ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦*

ਫੁਰਮਾਇਆ ਹੈ:

*ਭੂਖੇ ਭਗਤਿ ਨ ਕੀਜੈ ॥ ਯਹ ਮਾਲਾ ਅਪਨੀ ਲੀਜੈ ॥*
*ਹਉ ਮਾਂਗਉ ਸੰਤਨ ਰੇਨਾ ॥ ਮੈ ਨਾਹੀ ਕਿਸੀ ਕਾ ਦੇਨਾ ॥*
*ਮਾਧੋ ਕੈਸੀ ਬਨੈ ਤੁਮ ਸੰਗੇ ॥ ਆਪਿ ਨ ਦੇਹੁ ਤ ਲੇਵਉ ਮੰਗੇ ॥ (ਪੰਨਾ ੬੫੬)*

ਤਥਾ:

*ਦਾਲਿ ਸੀਧਾ ਮਾਗਉ ਘੀਉ ॥ ਹਮਰਾ ਖੁਸੀ ਕਰੈ ਨਿਤ ਜੀਉ ॥*
*ਪਨ੍ੀਆ ਛਾਦਨੁ ਨੀਕਾ ॥ ਅਨਾਜੁ ਮਗਉ ਸਤ ਸੀ ਕਾ ॥*
*ਗਊ ਭੈਸ ਮਗਉ ਲਾਵੇਰੀ ॥ ਇਕ ਤਾਜਨਿ ਤੁਰੀ ਚੰਗੇਰੀ ॥*
*ਘਰ ਕੀ ਗੀਹਨਿ ਚੰਗੀ ॥ ਜਨੁ ਧੰਨਾ ਲੇਵੈ ਮੰਗੀ ॥ (ਪੰਨਾ ੬੯੫)*

ਇਨ੍ਹਾਂ ਤੋਂ ਇਲਾਵਾ "ਕਾਨੂੰਨ ਅਤੇ ਨਿਆਂ ਵਿਵਸਥਾ" ਦੀ ਹੋਂਦ ਵੀ ਮਨੁੱਖ ਲਈ ਅਵੱਸ਼ਕ ਹੈ। ਮਨੁੱਖ ਜਦੋਂ ਇਕ ਸਮਾਜਿਕ ਅਤੇ ਰਾਜਨੀਤਕ ਯੁੱਗ ਵਿਚ ਰਹਿ ਰਿਹਾ ਹੈ, ਇਹ ਵੀ ਉਸ ਦਾ ਪੂਰਾ ਅਧਿਕਾਰ ਹੈ ਕਿ ਉਸ ਨਾਲ ਕੋਈ ਧੱਕਾ ਜਾਂ ਬੇਇਨਸਾਫੀ ਨਾ ਹੋਵੇ, "ਰਾਜੇ ਚੁਲੀ ਨਿਆਵ ਕੀ ਪੜਿਆ ਸਚੁ ਧਿਆਨੁ॥" ਸਰਕਾਰ ਅਤੇ ਪ੍ਰਸ਼ਾਸਨ ਉਸ ਨੂੰ ਪੂਰਾ ਇਨਸਾਫ ਯਕੀਨੀ ਬਣਾਏ। ਕੋਈ ਡਾਢਾ ਵਿਅਕਤੀ ਉਸ 'ਤੇ ਦਬਾਅ ਨਾ ਪਾਵੇ, ਕੋਈ ਉਸ ਦੀ ਲੁੱਟ-ਖਸੁੱਟ ਨਾ ਕਰੇ। ਜੋ ਰਾਜਾ ਆਪਣੀ ਪਰਜਾ 'ਤੇ ਜ਼ੁਲਮ ਕਰਦਾ ਹੈ ਅਤੇ ਅਮਨ-ਕਾਨੂੰਨ ਦੀ ਵਿਵਸਥਾ ਨਹੀਂ ਕਰ ਸਕਦਾ, ਪਰਜਾ ਦੇ ਹੱਕਾਂ ਦੀ ਰਾਖੀ ਨਹੀਂ ਕਰਦਾ, ਉਹ ਨਿੰਦਣਯੋਗ ਹੈ। ਗੁਰੂ ਜੀ ਨੇ ਅਜਿਹੇ ਰਾਜਿਆਂ ਅਤੇ ਅਹਿਲਕਾਰਾਂ ਦੀ ਕਰੜੇ ਸ਼ਬਦਾਂ ਵਿਚ ਨਿਖੇਧੀ ਕੀਤੀ ਹੈ ਅਤੇ ਰਾਜਾ ਕਿਹੋ ਜਿਹਾ ਹੋਵੇ, ਬਾਰੇ ਵੀ ਗੁਰਬਾਣੀ ਸੇਧ ਦਿੰਦੀ ਹੈ। ਗੁਰੂ ਜੀ ਨੇ ਫੁਰਮਾਇਆ ਹੈ:

*ਰਾਜੇ ਸੀਹ ਮੁਕਦਮ ਕੁਤੇ॥ ਜਾਇ ਜਗਾਇਨਿ੍ ਬੈਠੇ ਸੁਤੇ॥*
*ਚਾਕਰ ਨਹਦਾ ਪਾਇਨਿ੍ ਘਾਉ॥ ਰਤੁ ਪਿਤੁ ਕੁਤਿਹੋ ਚਟਿ ਜਾਹੁ॥(ਪੰਨਾ ੧੨੮੮)*

ਤਥਾ:

*ਕਲਿ ਆਈ ਕੁਤੇ ਮੁਹੀ ਖਾਜੁ ਹੋਇਆ ਮੁਰਦਾਰ ਗੁਸਾਈ।*
*ਰਾਜੇ ਪਾਪੁ ਕਮਾਂਵਦੇ ਉਲਟੀ ਵਾੜ ਖੇਤ ਕਉ ਖਾਈ। (ਵਾਰ ੧:੩੦)*

ਤਥਾ:

*ਤਖਤਿ ਰਾਜਾ ਸੋ ਬਹੈ ਜਿ ਤਖਤੈ ਲਾਇਕ ਹੋਈ॥ (ਪੰਨਾ ੧੦੮੮)*

ਤਥਾ:

*ਹੁਣਿ ਹੁਕਮੁ ਹੋਆ ਮਿਹਰਵਾਣ ਦਾ॥*
*ਪੈ ਕੋਇ ਨ ਕਿਸੈ ਰਵਾਣਦਾ॥*
*ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ॥ (ਪੰਨਾ ੭੪)*

ਗੁਰਬਾਣੀ ਵਿਚ ਮਨੁੱਖ ਦੀ ਨਿੱਜੀ ਸੁਤੰਤਰਤਾ ਨੂੰ ਬਹੁਤ ਮਹੱਤਵ ਦਿੱਤਾ ਗਿਆ ਹੈ। ਗੁਰਬਾਣੀ ਦਾ ਉਦੇਸ਼ ਹੈ ਕਿ ਹਰ ਮਨੁੱਖ ਆਪਣੀ ਮਰਜ਼ੀ ਨਾਲ ਜੀਵਨ ਬਤੀਤ ਕਰ ਸਕੇ। ਉਹ ਕਿਸੇ ਦਾ ਮੁਥਾਜ ਨਾ ਹੋਵੇ। ਉਸ ਉੱਪਰ ਕੋਈ ਦੂਜਾ ਵਿਅਕਤੀ ਕਿਸੇ ਤਰ੍ਹਾਂ ਵੀ ਗਲਬਾ ਜਾਂ ਦਬਾਅ ਨਾ ਪਾ ਸਕੇ। ਗੁਰਬਾਣੀ ਦਾ ਫੁਰਮਾਨ ਹੈ:

*ਫਰੀਦਾ ਬਾਰਿ ਪਰਾਇਐ ਬੈਸਣਾ ਸਾਂਈ ਮੁਝੈ ਨ ਦੇਹਿ॥*
*ਜੇ ਤੂ ਏਵੈ ਰਖਸੀ ਜੀਉ ਸਰੀਰਹੁ ਲੇਹਿ॥* *(ਪੰਨਾ ੧੩੮੦)*

ਇਸ ਤਰ੍ਹਾਂ ਗੁਰਬਾਣੀ ਵਿਚ ਹੋਰ ਅਨੇਕ ਪ੍ਰਕਾਰ ਦੇ ਅਧਿਕਾਰਾਂ ਦਾ ਵਰਣਨ ਕੀਤਾ ਗਿਆ ਹੈ। ਮਨੁੱਖ ਨੂੰ ਬੋਲਣ ਦਾ ਹੱਕ ਹੈ, "ਜਬ ਲਗੁ ਦੁਨੀਆ ਰਹੀਐ ਨਾਨਕ ਕਿਛੁ ਸੁਣੀਐ ਕਿਛੁ ਕਹੀਐ॥" ਪਰੰਤੂ ਜੋ ਮਰਜੀ ਕਹਿਣ ਦੀ ਆਗਿਆ ਨਹੀਂ, "ਬਹੁਤਾ ਬੋਲਣੁ ਝਖਣੁ ਹੋਇ॥" ਤਥਾ "ਸਚ ਕੀ ਬਾਣੀ ਨਾਨਕੁ ਆਖੈ ਸਚੁ ਸੁਣਾਇਸੀ ਸਚ ਕੀ ਬੇਲਾ॥" ਲਿਖਣ ਦਾ ਹੱਕ, "ਧਨੁ ਲੇਖਾਰੀ ਨਾਨਕਾ ਜਿਨਿ ਨਾਮੁ ਲਿਖਾਇਆ ਸਚੁ॥" ਦੂਜਿਆਂ ਨਾਲ ਬਰਾਬਰੀ ਅਤੇ ਭਾਈਚਾਰੇ ਵਿਚ ਰਹਿਣ ਦਾ ਹੱਕ, "ਨਾ ਕੋ ਬੈਰੀ ਨਹੀ ਬਿਗਾਨਾ ਸਗਲ ਸੰਗਿ ਹਮ ਕਉ ਬਨਿ ਆਈ॥" ਨਿੱਜੀ ਜਾਇਦਾਦ ਬਣਾਉਣ ਦਾ ਹੱਕ ਹੈ, "ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ॥" ਮਨੁੱਖ ਨੂੰ ਰਾਜ-ਸ਼ਕਤੀ ਦੇ ਖ਼ਿਲਾਫ਼ ਬਗਾਵਤ ਕਰਨ ਦਾ ਵੀ ਹੱਕ ਹੈ, "ਕੋਊ ਹਰਿ ਸਮਾਨਿ ਨਹੀ ਰਾਜਾ॥ ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥" ਕੋਈ ਵੀ ਮਨੁੱਖ ਪਰਮਾਤਮਾ ਦੀ ਕਿਰਪਾ ਦੁਆਰਾ ਆਪਣੀ ਸੂਝ ਅਤੇ ਸਮਝ ਨਾਲ ਕੋਈ ਵੱਡੀ ਪਦਵੀ ਹਾਸਲ ਕਰ ਸਕਦਾ ਹੈ, ਵੱਡਾ ਵਿਦਵਾਨ (ਪੰਡਿਤ) ਬਣ ਸਕਦਾ ਹੈ, "ਭੇਖਾਰੀ ਤੇ ਰਾਜੁ ਕਰਾਵੈ ਰਾਜਾ ਤੇ ਭੇਖਾਰੀ॥ ਖਲ ਮੂਰਖ ਤੇ ਪੰਡਿਤੁ ਕਰਿਬੋ ਪੰਡਿਤ ਤੇ ਮੁਗਧਾਰੀ॥" ਇਸਤਰੀ ਨੂੰ ਮਰਦ ਦੇ ਬਰਾਬਰ ਦਾ ਸਨਮਾਨ ਅਤੇ ਹੱਕ ਹੈ। ਗੁਰੂ ਸਾਹਿਬ ਨੇ ਇਸਤਰੀ ਦੀ ਸ਼ਲਾਘਾ ਅਤੇ ਸਨਮਾਨ ਇਉਂ ਕੀਤਾ ਹੈ, "ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥" ਤਥਾ "ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ॥ ਜਨ ਨਾਨਕ ਸੁਖੇ ਸੁਖਿ ਵਿਹਾਇ॥" ਤਥਾ "ਜਿਤੁ ਗ੍ਰਿਹਿ ਵਸੈ ਸੋ ਗ੍ਰਿਹੁ ਸੋਭਾਵੰਤਾ॥" ਧਰਮਾਂ ਦੀ ਬਰਾਬਰੀ ਦਾ ਹੱਕ ਹੈ। ਕਿਸੇ ਪਤੀ ਦੇ ਮਰਨ ਉਪਰੰਤ ਉਸ ਦੀ ਪਤਨੀ ਨੂੰ ਜਬਰਦਸਤੀ ਹੀ ਉਸ ਨਾਲ ਹੀ "ਸਤੀ" ਹੋਣ (ਮਰਨ) ਲਈ ਮਜਬੂਰ ਕਰ ਕੇ ਉਸ ਦਾ ਜਿਊਣ ਦਾ ਹੀ ਹੱਕ ਖੋਹਿਆ ਜਾਂਦਾ ਸੀ। ਸ੍ਰੀ ਗੁਰੂ ਅਮਰਦਾਸ ਜੀ ਨੇ ਹਰਿਦੁਆਰ ਜਾ ਕੇ "ਸਤੀ ਦੇ ਤੱਟ"ਉੱਤੇ ਪਹੁੰਚ ਕੇ ਇਸ ਗੈਰ-ਮਨੁੱਖੀ ਘਿਣਾਉਣੀ ਕਾਰਵਾਈ ਦਾ ਸਖਤ ਵਿਰੋਧ ਕੀਤਾ ਅਤੇ ਉਪਰੰਤ ਇਸ ਸੰਗੀਨ ਅਤੇ ਗੰਭੀਰ ਸਮਾਜਿਕ ਬੁਰਾਈ ਵਿਰੁੱਧ ਲੋਕਾਂ ਨੂੰ ਪੂਰੀ ਤਰ੍ਹਾਂ ਜਾਗਰੂਕ ਕੀਤਾ। ਸਤਿਗੁਰਾਂ ਨੇ ਫੁਰਮਾਇਆ ਹੈ:

*ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥*

*ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ॥ਮ: ੩॥*
*ਭੀ ਸੋ ਸਤੀਆ ਜਾਣੀਅਨਿ ਸੀਲ ਸੰਤੋਖਿ ਰਹੰਨ੍ਹਿ॥* *(ਪੰਨਾ ੭੮੭)*

ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਵਰਣ, ਜਾਤ ਅਤੇ ਧਰਮ ਤੋਂ ਉਤਾਂਹ ਉੱਠ ਕੇ ਅਖੌਤੀ ਅਛੂਤ ਸਮਝੇ ਜਾਂਦੇ ਸੰਤਾਂ-ਮਹਾਂਪੁਰਸ਼ਾਂ, ਮੁਸਲਮਾਨ ਸੂਫੀ ਫਕੀਰਾਂ, ਬ੍ਰਾਹਮਣਾਂ ਆਦਿ ਦੀ ਰਚੀ ਬਾਣੀ ਨੂੰ ਗੁਰਬਾਣੀ ਨਾਲ ਬਰਾਬਰੀ ਅਤੇ ਪੂਰਾ ਸਨਮਾਨ ਦੇ ਕੇ ਸੰਸਾਰ ਵਿਚ ਮਨੁੱਖੀ ਅਧਿਕਾਰਾਂ ਅਤੇ ਮਨੁੱਖੀ ਬਰਾਬਰੀ ਦਾ ਅਨੂਠਾ ਖੇਲ ਰਚਿਆ। ਸ੍ਰੀ ਹਰਿਮੰਦਰ ਸਾਹਿਬ ਦੀ ਨੀਂਹ ਸਮੇਂ ਦੇ ਮਹਾਨ ਮੁਸਲਮਾਨ "ਪੀਰ-ਫਕੀਰ" ਸਾਂਈਂ ਮੀਆਂ ਮੀਰ ਜੀ ਤੋਂ ਰਖਵਾ ਕੇ ਸੰਸਾਰ ਨੂੰ "ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ॥" ਦਾ ਸੱਚ ਪ੍ਰਗਟ ਕਰ ਵਿਖਾਇਆ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ "ਹਿੰਦੂ ਧਰਮ" ਤਥਾ ਦੁਨੀਆ ਦੇ ਸਰਬ ਧਰਮ ਦੀ ਅਜ਼ਾਦੀ ਅਤੇ ਰੱਖਿਆ ਲਈ ਆਪਣੀ ਅਦੁੱਤੀ ਸ਼ਹਾਦਤ ਦੇ ਕੇ ਸੰਸਾਰ ਇਤਿਹਾਸ ਵਿਚ ਧਾਰਮਿਕ ਅਜ਼ਾਦੀ, ਜਮੀਰ ਦੀ ਅਜ਼ਾਦੀ ਅਤੇ ਧਾਰਮਿਕ ਸਹਿਣਸ਼ੀਲਤਾ ਦੇ ਖੇਤਰ ਵਿਚ ਇਕ ਨਵਾਂ ਅਤੇ ਨਿਵੇਕਲਾ ਮੀਲ-ਪੱਥਰ ਸਥਾਪਿਤ ਕਰ ਦਿੱਤਾ, "ਠੀਕਰਿ ਫੋਰਿ ਦਿਲੀਸਿ ਸਿਰਿ ਪ੍ਰਭ ਪੁਰ ਕੀਯਾ ਪਯਾਨ॥ ਤੇਗ ਬਹਾਦਰ ਸੀ ਕ੍ਰਿਆ ਕਰੀ ਨ ਕਿਨਹੂੰ ਆਨ॥" ਤਥਾ "ਧਰਮ ਹੇਤ ਸਾਕਾ ਜਿਨਿ ਕੀਆ॥ ਸੀਸੁ ਦੀਆ ਪਰ ਸਿਰਰੁ ਨ ਦੀਆ॥" ਤਥਾ "ਤਿਲਕ ਜੰਞੂ ਰਾਖਾ ਪ੍ਰਭ ਤਾ ਕਾ॥ ਕੀਨੋ ਬਡੋ ਕਲੂ ਮਹਿ ਸਾਕਾ॥" ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਮੁੱਚੀਆਂ ਮਾਨਵੀ ਉੱਚ ਕਦਰਾਂ-ਕੀਮਤਾਂ ਦੀ ਰਾਖੀ (ਧਾਰਮਿਕ-ਆਰਥਿਕ-ਸਮਾਜਿਕ-ਰਾਜਨੀਤਕ) ਬਰਾਬਰੀ ਅਤੇ ਸਵੈਮਾਣ, ਗੈਰਤ-ਗੌਰਵ ਨਾਲ ਜੀਵਨ ਜਿਊਣ ਦੀ ਜਾਚ ਸਥਾਪਿਤ ਕਰਨ ਲਈ ਸਮੁੱਚੇ ਪਰਵਾਰ ਅਤੇ ਅਣਗਿਣਤ ਗੁਰਸਿੱਖਾਂ, ਸਿੰਘਾਂ-ਸੂਰਮਿਆਂ ਦੀਆਂ ਕੁਰਬਾਨੀਆਂ ਅਤੇ ਸ਼ਹਾਦਤਾਂ ਦੇ ਕੇ ਸਾਰੇ ਸੰਸਾਰ ਦਾ ਮਾਰਗ-ਦਰਸ਼ਨ ਕੀਤਾ। ਗੁਰਮਤਿ ਨੇ ਸੰਸਾਰ ਦੇ ਹਰ ਮਨੁੱਖ ਮਾਤਰ ਨੂੰ ਬਿਨਾਂ ਕਿਸੇ ਲਿੰਗ, ਜਾਤ, ਵਰਣ, ਨਸਲ, ਰੰਗ, ਰੂਪ ਦੇ ਭਿੰਨ-ਭੇਦ ਤੋਂ ਪਰਮਾਤਮਾ ਦੀ ਅਰਾਧਨਾ ਅਤੇ ਸਿਮਰਨ ਕਰਨ ਅਤੇ ਜੀਵਨ ਦੇ ਬੰਧਨਾਂ ਤੋਂ "ਬੰਧਨ ਮੁਕਤ" ਹੋਣ ਦੇ ਅਧਿਕਾਰ ਨੂੰ ਯਕੀਨੀ ਬਣਾਇਆ, "ਖਤ੍ਰੀ ਬ੍ਰਾਹਮਣੁ ਸੂਦੁ ਬੈਸੁ ਉਧਰੈ ਸਿਮਰਿ ਚੰਡਾਲ॥" ਉਪਰੰਤ ਖਾਲਸਾ ਪੰਥ ਨੇ ਇਨ੍ਹਾਂ ਮਨੁੱਖੀ ਅਧਿਕਾਰਾਂ, ਮਨੁੱਖੀ ਬਰਾਬਰੀ, ਜ਼ਮੀਰ ਦੀ ਅਜ਼ਾਦੀ, ਸਵੈਮਾਣ ਅਤੇ ਗੌਰਵ ਲਈ ਅਣਗਿਣਤ ਕੁਰਬਾਨੀਆਂ ਅਤੇ ਸ਼ਹੀਦੀਆਂ ਦੇ ਕੇ ਇਤਿਹਾਸ ਵਿਚ ਹੋਰ ਸੁਨਿਹਰੀ ਪੰਨੇ ਜੋੜ ਦਿੱਤੇ। ਇੱਥੋਂ ਤੀਕ ਕਿ ੧੯੭੫ ਈ: ਵਿਚ ਦੇਸ਼ ਵਿਚ ਲੱਗੀ ਐਮਰਜੈਂਸੀ ਵਿਰੁੱਧ ਖਾਲਸਾ ਪੰਥ ਨੇ ਤਿੱਖਾ ਸੰਘਰਸ਼ ਕਰ ਕੇ ਦੇਸ਼ ਵਿਚ ਮੁੜ ਤੋਂ ਜਮਹੂਰੀਅਤ ਅਤੇ ਮਨੁੱਖੀ ਅਧਿਕਾਰਾਂ ਦੀ ਬਹਾਲੀ ਕਰਵਾਈ।

ਅਸਲੀਅਤ ਇਹ ਹੈ ਕਿ ਅਕਾਲ ਪੁਰਖ ਨੇ ਸੂਰਜ ਦੀ ਰੋਸ਼ਨੀ, ਹਵਾ, ਪਾਣੀ, ਧਰਤੀ, ਪਾਤਾਲ ਅਤੇ ਬਨਸਪਤੀ ਸਭ ਲਈ ਸਾਂਝੀ ਬਣਾਈ ਹੈ ਅਤੇ ਪਰਮਾਤਮਾ ਨੇ ਮਨੁੱਖ ਲਈ ਧਰਤੀ ਉੱਤੇ ਹੀ ਸਵਰਗ-ਬਹਿਸ਼ਤ ਸਜ਼ਾ ਦਿੱਤੀ ਸੀ, ਪਰੰਤੂ ਮਨੁੱਖ ਨੇ ਆਪਣੀਆਂ ਅਮੁੱਕ ਲਾਲਸਾਵਾਂ, ਇੱਛਾਵਾਂ, ਬੇਲੋੜੀਆਂ ਲੋੜਾਂ ਦੀ ਪੂਰਤੀ ਲਈ ਸਭ ਕੁਝ ਨਾਲ ਖਿਲਵਾੜ ਕਰ ਦਿੱਤਾ ਅਤੇ ਧਰਤੀ ਉੱਤੇ ਜ਼ਿੰਦਗੀ ਨੂੰ ਨਰਕ ਹੀ ਬਣਾ ਦਿੱਤਾ ਹੈ। ਸਭ ਤੋਂ ਵੱਧ ਬਲਦੀ ਉੱਤੇ ਤੇਲ ਪਾਉਣ ਦਾ ਕੰਮ ਪੁਜਾਰੀਵਾਦ ਅਤੇ ਰਾਜਨੀਤਕ ਸ਼ਕਤੀਆਂ ਨੇ ਕੀਤਾ, ਜਿਨ੍ਹਾਂ ਨੇ ਆਪਣੀਆਂ ਅਮੁੱਕ ਲਾਲਸਾਵਾਂ ਨੂੰ ਪੂਰਿਆਂ ਕਰਨ ਹਿੱਤ ਮਨੁੱਖਤਾ ਨੂੰ ਨਿਚੋੜਿਆ, ਨਪੀੜਿਆ, ਵੰਡਿਆ, ਨਫਰਤ ਦੇ ਬੀਜ ਬੀਜੇ ਅਤੇ ਇਸ ਤਰ੍ਹਾਂ ਮਾਨਵਤਾ ਦਾ ਘਾਣ ਕੀਤਾ। ਅਜੋਕੇ ਸਮੇਂ ਹਰ ਪ੍ਰਕਾਰੀ ਧਾਰਮਿਕ, ਸਮਾਜਿਕ, ਆਰਥਿਕ, ਰਾਜਨੀਤਕ ਧੱਕੇਸ਼ਾਹੀ ਦੇ ਪੱਧਰ ਉੱਤੇ ਫੈਲਿਆ ਪ੍ਰਦੂਸ਼ਣ ਸਾਰੀਆਂ ਹੱਦਾਂ ਬੰਨੇ ਟੱਪ ਗਿਆ ਹੈ। ਮਨੁੱਖ ਸਭ ਕੁਝ ਜਾਣਦਾ ਹੋਇਆ ਹੀ ਅਜਿਹਾ ਕਰ ਰਿਹਾ ਹੈ। ਗੁਰੂ ਸਾਹਿਬ ਮਨੁੱਖ ਦੀ ਅਜਿਹੀ ਬਿਰਤੀ ਅਤੇ ਪਦਾਰਥਵਾਦੀ ਰੁਚੀ ਬਾਰੇ ਇਉਂ ਫੁਰਮਾਉਂਦੇ ਹਨ:

*ਜਿਉ ਕੂਕਰੁ ਹਰਕਾਇਆ ਧਾਵੈ ਦਹ ਦਿਸ ਜਾਇ॥*
*ਲੋਭੀ ਜੰਤੁ ਨ ਜਾਣਈ ਭਖੁ ਅਭਖੁ ਸਭ ਖਾਇ॥* *(ਪੰਨਾ ੫੦)*

ਤਥਾ:

*ਪਾਪੁ ਬੁਰਾ ਪਾਪੀ ਕਉ ਪਿਆਰਾ ॥*
*ਪਾਪਿ ਲਦੇ ਪਾਪੇ ਪਾਸਾਰਾ ॥* *(ਪੰਨਾ ੯੩੫)*

ਤਥਾ:

*ਕਬੀਰ ਮਨੁ ਜਾਨੈ ਸਭ ਬਾਤ ਜਾਨਤ ਹੀ ਅਉਗਨੁ ਕਰੈ ॥*
*ਕਾਹੇ ਕੀ ਕੁਸਲਾਤ ਹਾਥਿ ਦੀਪੁ ਕੂਏ ਪਰੈ ॥* *(ਪੰਨਾ ੧੩੭੬)*

ਹੁਣ ਹਾਲਤ, "ਆਪੇ ਫਾਥੜੀਏ ਤੈਨੂੰ ਕੌਣ ਛੁਡਾਵੈ" ਵਾਲੀ ਬਣੀ ਹੋਈ ਹੈ। ਗੁਰੂ ਸਾਹਿਬ ਨੇ ਆਪਣੀ ਬਾਣੀ ਵਿਚ ਮਨੁੱਖ ਨੂੰ ਥਾਂ ਪੁਰ ਥਾਂ ਇਨ੍ਹਾਂ ਦੈਵੀ ਅਤੇ ਕੁਦਰਤ ਦੀਆਂ ਨੇਹਮਤਾਂ ਬਾਰੇ ਜਾਣੂ ਹੀ ਨਹੀਂ ਕਰਾਇਆ, ਸਗੋਂ ਇਨ੍ਹਾਂ ਦਾ ਸਤਿਕਾਰ ਅਤੇ ਰੱਖਿਆ ਕਰਨ ਲਈ ਵੀ ਪ੍ਰੇਰਿਆ ਹੈ। ਸਤਿਗੁਰੂ ਜੀ ਨੇ ਤਾਂ, "ਪਵਣੁ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥" ਆਖ ਕੇ ਸੰਸਾਰ ਨੂੰ ਇਨ੍ਹਾਂ ਦੀ ਅਹਿਮੀਅਤ ਬਾਰੇ ਸੁਚੇਤ ਕੀਤਾ ਹੈ। ਅਜੋਕਾ ਮਨੁੱਖ ਇਸ ਮਹਾਨ ਉਪਦੇਸ਼ ਵੱਲੋਂ ਅਵੇਸਲਾ ਹੋ ਕੇ ਜਾਂ ਲਾਲਚ ਵੱਸ ਆਪਣੇ ਸਾਥੀ ਮਨੁੱਖਾਂ ਉੱਤੇ ਹੀ ਨਹੀਂ, ਸਗੋਂ ਆਪਣੇ ਆਪ ਉੱਤੇ ਜ਼ੁਲਮ ਢਾਹ ਰਿਹਾ ਹੈ। ਕੀ ਇਹ ਮਨੁੱਖੀ ਅਧਿਕਾਰਾਂ ਦਾ ਘਾਣ ਨਹੀਂ ਹੈ?

ਅਸੀਂ ਪੂਰੇ ਵਿਸ਼ਵਾਸ ਨਾਲ ਕਹਿ ਸਕਦੇ ਹਾਂ ਕਿ ਗੁਰੂ ਸਾਹਿਬਾਨ, ਸੰਤਾਂ-

ਮਹਾਂਪੁਰਸ਼ਾਂ, ਗੁਰਮੁਖ ਜਿਊੜਿਆਂ ਨੇ ਆਪਣੀ "ਕਹਿਣੀ ਅਤੇ ਕਰਨੀ" ਦੁਆਰਾ ਉਨ੍ਹਾਂ ਸਭ ਦੇ, ਜਿਨ੍ਹਾਂ ਦੇ ਮਨੁੱਖੀ ਅਧਿਕਾਰ "ਲੋਭ-ਗ੍ਰਸਤ ਪੁਜਾਰੀਵਾਦ ਅਤੇ ਜਾਬਰ ਰਜਵਾੜਾਸ਼ਾਹੀ" ਨੇ ਖੋਹ ਲਏ ਸਨ, ਮਨੁੱਖੀ ਅਧਿਕਾਰ ਬਹਾਲ ਹੀ ਨਹੀਂ ਕੀਤੇ, ਸਗੋਂ ਅਦੁੱਤੀ ਕੁਰਬਾਨੀਆਂ ਅਤੇ ਅਜ਼ੀਮ ਸ਼ਹੀਦੀਆਂ ਦੇ ਕੇ ਉਨ੍ਹਾਂ ਦੀ ਰਾਖੀ ਵੀ ਕੀਤੀ। ਇਸ ਤਰ੍ਹਾਂ ਗੁਰੂ ਸਾਹਿਬਾਨ ਨੇ ਸਾਰਿਆਂ ਲਈ ਦਰਸ਼ਨ, ਇਸ਼ਨਾਨ, ਸੰਗਤ-ਪੰਗਤ, ਰਾਜਸੀ ਸ਼ਕਤੀ ਅਤੇ ਕਿਰਤ ਭਾਵ ਸਭ ਲਈ ਧਰਮ, ਅਰਥ, ਕਾਮ, ਮੋਖ ਲਈ ਬਰਾਬਰ ਦਰਵਾਜ਼ੇ ਖੋਲ੍ਹ ਦਿੱਤੇ ਅਤੇ ਇਸ ਧਰਤੀ ਉੱਤੇ ਧਾਰਮਿਕ, ਸਮਾਜਿਕ, ਆਰਥਿਕ ਅਤੇ ਰਾਜਨੀਤਕ ਭਾਵ "ਸੰਪੂਰਨ ਕ੍ਰਾਂਤੀ" ਲਿਆ ਕੇ ਸਮੁੱਚੇ ਸੰਸਾਰ ਦੇ ਮਨੁੱਖੀ ਅਧਿਕਾਰਾਂ ਨੂੰ ਯਕੀਨੀ ਬਣਾਇਆ। ਭਵਿੱਖ ਵਿਚ ਵੀ ਗੁਰਬਾਣੀ ਅਤੇ ਗੁਰ-ਇਤਿਹਾਸ ਸਮੁੱਚੀ ਮਨੁੱਖਤਾ ਲਈ ਮਨੁੱਖੀ ਬਰਾਬਰੀ ਅਤੇ ਮਨੁੱਖੀ ਅਧਿਕਾਰਾਂ ਲਈ ਇਕ "ਰੋਸ਼ਨ ਮਿਨਾਰ" ਅਤੇ "ਪ੍ਰੇਰਨਾ ਸਰੋਤ" ਦਾ ਕੰਮ ਕਰਦੇ ਰਹਿਣਗੇ। ਨਿਸ਼ਚੇ ਹੀ ਮਨੁੱਖ ਅਕਾਲ ਪੁਰਖ ਦੀ ਅੰਸ਼-ਵੰਸ਼ ਹੈ। ਜੇਕਰ ਉਸ ਨੇ ਧਰਤੀ ਉੱਤੇ ਮਾਣ-ਸਨਮਾਨ, ਸੁਖ-ਸ਼ਾਂਤੀ ਅਤੇ ਸਵੈਮਾਣ ਨਾਲ ਜੀਵਨ ਬਤੀਤ ਕਰਨਾ ਹੈ, ਤਾਂ ਉਸ ਨੂੰ ਆਪਣੇ ਆਚਰਣ, ਕਾਰ-ਵਿਹਾਰ ਵਿਚ ਪਰਮਾਤਮਾ ਦੇ "ਨਿਰਭਉ ਅਤੇ ਨਿਰਵੈਰ" ਵਾਲੇ ਦੈਵੀ ਗੁਣਾਂ ਦਾ ਧਾਰਨੀ ਹੋਣਾ ਹੋਵੇਗਾ।

ਇਸੇ ਤਰ੍ਹਾਂ ਹੋਰ ਧਰਮਾਂ ਵਿਚ ਵੀ ਮਨੁੱਖੀ ਅਧਿਕਾਰਾਂ ਨੂੰ ਲੈ ਕੇ ਮਹਾਂਪੁਰਖਾਂ ਨੂੰ ਕੁਰਬਾਨੀਆਂ ਦੇਣੀਆਂ ਪਈਆਂ ਹਨ। ਸੁਕਰਾਤ ਨੂੰ ਆਤਮਾ ਦਾ ਗਿਆਨ ਪ੍ਰਗਟ ਕਰਨ ਬਦਲੇ ਜ਼ਹਿਰ ਦਾ ਪਿਆਲਾ ਪੀਣਾ ਪਿਆ। ਈਸਾ ਜੀ ਨੂੰ ਆਪਣੀ ਰੱਬੀ ਸਾਂਝ ਕਰਕੇ ਸੂਲੀ ਉੱਤੇ ਚੜ੍ਹਨਾ ਪਿਆ। ਹਜ਼ਰਤ ਮੁਹੰਮਦ ਸਾਹਿਬ ਨੂੰ ਬੁੱਤ-ਪ੍ਰਸਤੀ ਦੇ ਖਿਲਾਫ਼ ਅੱਲ੍ਹਾ ਦਾ ਪ੍ਰਚਾਰ ਕਰਨ ਬਦਲੇ ਮੱਕਾ ਛੱਡਣਾ ਪਿਆ।

ਭਾਰਤੀ ਸੰਵਿਧਾਨ ਦੇ ਰਚਨਹਾਰਿਆਂ ਨੇ ਵੀ ਸੰਵਿਧਾਨ ਵਿਚ ਮਨੁੱਖ ਦੇ ਬੁਨਿਆਦੀ ਅਧਿਕਾਰਾਂ ਨੂੰ ਮੰਨਿਆ ਹੈ। ਇਸ ਤਰ੍ਹਾਂ, ਦੁਨੀਆ ਭਰ ਵਿਚ ਮਨੁੱਖੀ ਅਧਿਕਾਰਾਂ ਦੀ ਚਰਚਾ ਬਹੁਤ ਹੋ ਰਹੀ ਹੈ। ੧੦ ਦਸੰਬਰ ਨੂੰ ਸਾਰੇ ਰਾਸ਼ਟਰ ਮਨੁੱਖੀ ਅਧਿਕਾਰ ਦਿਵਸ ਮਨਾਉਂਦੇ ਹਨ, ਪਰ ਸਮੱਸਿਆ ਉਦੋਂ ਪੈਦਾ ਹੁੰਦੀ ਹੈ, ਜਦੋਂ ਇਨ੍ਹਾਂ ਦੀ ਉਲੰਘਣਾ ਮਨੁੱਖਾਂ ਤੋਂ ਲੈ ਕੇ ਰਾਸ਼ਟਰਾਂ ਤਕ ਕੀਤੀ ਜਾਂਦੀ ਹੈ। ਉਸ ਵੇਲੇ ਕੋਈ ਸ਼ਕਤੀ ਇਨ੍ਹਾਂ ਅਧਿਕਾਰਾਂ ਦੇ ਹੱਕ ਵਿਚ ਨਹੀਂ ਖੜਦੀ, ਜੋ ਇਨ੍ਹਾਂ ਦੀ ਮਾਨਤਾ ਅਤੇ ਰਾਖੀ ਕਰਵਾ ਸਕੇ। ਸਮੱਸਿਆ ਉਦੋਂ ਵੀ ਪੈਦਾ ਹੁੰਦੀ ਹੈ, ਜਦੋਂ ਕੋਈ ਮਨੁੱਖੀ-ਬੰਬ ਦੂਜਿਆਂ ਦੇ ਜਿਊਣ ਦਾ ਅਧਿਕਾਰ ਖੋਹ ਲੈਂਦਾ ਹੈ, ਜਾਂ ਜਦੋਂ ਕੋਈ ਅੱਤਵਾਦੀ ਗੋਲੀਆਂ ਬਰਸਾਕੇ ੫੦-੫੦ ਬੰਦਿਆਂ ਦੀ ਜਾਨ ਲੈ ਲੈਂਦਾ ਹੈ। ਜਦੋਂ ਕੋਈ ਰੂਸ ਵਰਗਾ ਵੱਡਾ ਮੁਲਕ ਕਿਸੇ ਯੂਕਰੇਨ ਵਰਗੇ ਮੁਲਕ ਵਿਚ ਆਪਣੀਆਂ ਫੌਜਾਂ ਭੇਜ ਦਿੰਦਾ ਹੈ, ਤਾਂ ਮਨੁੱਖੀ ਅਧਿਕਾਰਾਂ ਦੀ ਰੱਖਿਆ ਕੌਣ ਕਰੇਗਾ? ਅਧਿਕਾਰਾਂ ਦੀ ਲੰਮੀ ਸੂਚੀ ਦੇ ਹੁੰਦਿਆਂ

ਹੋਇਆਂ ਵੀ ਦੁਨੀਆ ਵਿਚ ਜੁਰਮ ਵਧ ਰਹੇ ਹਨ ਅਤੇ ਹੱਕਾਂ-ਅਧਿਕਾਰਾਂ ਉੱਤੇ ਨਿਰੰਤਰ ਡਾਕੇ ਮਾਰੇ ਜਾ ਰਹੇ ਹਨ। ਦੇਸ਼ ਦੀ ਰਾਜਧਾਨੀ ਅਤੇ ਹੋਰ ਅਨੇਕਾਂ ਹੀ ਸ਼ਹਿਰਾਂ-ਨਗਰਾਂ ਅਤੇ ਪਿੰਡਾਂ ਵਿਚ ਸ਼ਰ-ਏ-ਆਮ ਬਲਾਤਕਾਰ ਹੁੰਦੇ ਹਨ। ਦਿਨ-ਦਿਹਾੜੇ ਮਾਦਾ-ਭਰੂਣ ਹੱਤਿਆਵਾਂ ਹੋ ਰਹੀਆਂ ਹਨ। ਲੜਕੀਆਂ ਉੱਤੇ ਤੇਜ਼ਾਬ ਪਾ ਕੇ ਉਨ੍ਹਾਂ ਦੀ ਸੁੰਦਰਤਾ ਦਾ ਅਧਿਕਾਰ ਖੋਹਿਆ ਜਾਂਦਾ ਹੈ। ਦਾਜ-ਦਹੇਜ ਦੇ ਲੋਭ-ਲਾਲਚ ਕਾਰਨ ਲੜਕੀਆਂ ਨੂੰ ਮਾਰਿਆ ਜਾ ਰਿਹਾ ਹੈ। ਲੜਕੀਆਂ ਦੀ ਸ਼ਰ-ਏ-ਆਮ ਬੋਲੀ ਲਗਾਈ ਜਾ ਰਹੀ ਹੈ। ਸਿੱਖਾਂ ਵਰਗੀ ਕੌਮ, ਜਿਸ ਦਾ ਮਨੁੱਖੀ ਅਧਿਕਾਰਾਂ ਸਬੰਧੀ ਸੁਨਿਹਰੀ ਅਤੇ ਲਾਸਾਨੀ ਇਤਿਹਾਸ ਹੈ, ੩੦ ਸਾਲਾਂ ਵਿਚ ਵੀ ਆਪਣੇ ਲੋਕਾਂ ਦੇ ਕਤਲ-ਏ-ਆਮ ਲਈ ਇਨਸਾਫ਼ ਨਹੀਂ ਲੈ ਸਕੀ। ਕਿਸੇ ਵੇਲੇ ਕੋਈ ਸ਼ਾਸਕ ਸਾਰੇ ਰਾਜ ਦੇ ਅਧਿਕਾਰ ਆਪਣੇ ਤਕ ਹੀ ਸੀਮਤ ਕਰ ਲੈਂਦਾ ਹੈ, ਤਾਂ ਉਸ ਉੱਤੇ ਤੁਸੀਂ ਕੋਈ ਪਾਬੰਦੀ ਨਹੀਂ ਲਾ ਸਕਦੇ, ਜਿਸ ਤਰ੍ਹਾਂ ੨੬ ਜੂਨ, ੧੯੭੫ ਈ: ਵਿਚ ਸਮੇਂ ਦੀ ਪ੍ਰਧਾਨ ਮੰਤਰੀ ਵੱਲੋਂ ਕੀਤਾ ਗਿਆ। ਆਪਣੇ ਹਠ ਅਤੇ ਹੰਕਾਰ ਕਾਰਨ ਦੇਸ਼-ਵਾਸੀਆਂ ਵੱਲੋਂ ਅਣਗਿਣਤ ਕੁਰਬਾਨੀਆਂ ਅਤੇ ਸ਼ਹੀਦੀਆਂ ਦੇ ਕੇ, ਬਹੁਤ ਲੰਮਾ ਸੰਘਰਸ਼ ਕਰ ਕੇ ਪ੍ਰਾਪਤ ਕੀਤੀ ਜਮਹੂਰੀਅਤ-ਅਜ਼ਾਦੀ-ਸਵਰਾਜ ਆਪਣੀ ਕਲਮ ਦੀ ਇਕ ਨੋਕ ਨਾਲ ਖਤਮ ਕਰ ਕੇ ਸਮੁੱਚੇ ਦੇਸ਼ ਦੇ ਮਨੁੱਖੀ ਅਧਿਕਾਰ ਖੋਹ ਲਏ ਗਏ। ਇਸ ਤਰ੍ਹਾਂ ਅਧਿਕਾਰਾਂ ਦੀ ਵੰਡ ਅਤੇ ਰਾਖੀ ਸਿਰਫ ਤੇ ਸਿਰਫ ਮਨੁੱਖੀ ਸੋਚ ’ਤੇ ਹੀ ਨਿਰਭਰ ਕਰਦੀ ਹੈ।

ਬੁਨਿਆਦੀ ਤੌਰ ’ਤੇ ਮਨੁੱਖ ਦੀ ਸੋਚ ਲਾਲਚ ਅਤੇ ਲੋਭ ਨਾਲ ਭਰੀ ਹੁੰਦੀ ਹੈ। ਮਨੁੱਖ-ਮਨੁੱਖ ਵਿਚ ਅਤੇ ਧਰਮਾਂ ਵਿਚ ਵਿਤਕਰਾ ਕਰਨਾ, ਉਸ ਦੀ ਸੋਚ ਦਾ ਇਕ ਅਨਿੱਖੜਵਾਂ ਅੰਗ ਹੁੰਦਾ ਹੈ। ਮਨੁੱਖ ਆਪਣੇ ਲਈ ਵੱਧ ਤੋਂ ਵੱਧ ਅਧਿਕਾਰ ਪ੍ਰਾਪਤ ਕਰਨਾ ਚਾਹੁੰਦਾ ਹੈ, ਪਰ ਉਹ ਇੰਨੀ ਸ਼ਿੱਦਤ ਨਾਲ ਦੂਜਿਆਂ ਦੇ ਅਧਿਕਾਰਾਂ ਦੀ ਰਾਖੀ ਬਾਰੇ ਨਹੀਂ ਸੋਚਦਾ। ਇਸ ਸਬੰਧ ਵਿਚ ਫੋਕੀ ਬਿਆਨਬਾਜ਼ੀ ਅਤੇ ਮਗਰਮੱਛ ਦੇ ਅੱਥਰੂ ਹੀ ਕੇਰੇ ਜਾਂਦੇ ਹਨ। ਮਨੁੱਖ ਦੂਜਿਆਂ ਦੇ ਅਧਿਕਾਰ ਸਮਝਣ ਦੀ ਥਾਂ ਉਨ੍ਹਾਂ ਨੂੰ ਆਪਣੀ ਕਿਰਪਾ-ਦ੍ਰਿਸ਼ਟੀ ਜਾਂ ਖੁੱਲ੍ਹ-ਦਿਲੀ ਦੇ ਪਾਤਰ ਬਣਾਉਣ ਵਿਚ ਵਧੇਰੇ ਪ੍ਰਸੰਨਤਾ ਮਹਿਸੂਸ ਕਰਦਾ ਹੈ। ਇਸ ਤਰ੍ਹਾਂ ਭਾਵੇਂ ਧਰਮ ਗ੍ਰੰਥਾਂ ਵਿਚ ਅਤੇ ਯੂ.ਐਨ.ਓ. ਦੇ ਐਲਾਨਨਾਮੇ ਵਿਚ ਮਨੁੱਖੀ ਅਧਿਕਾਰਾਂ ਦੀ ਬਹੁਤ ਲੰਮੀ ਲਿਸਟ ਹੈ, ਪਰ ਇਸ ਨੂੰ ਪੜ੍ਹਨ ਵਾਲਾ ਕੋਈ ਨਹੀਂ। ਜੇਕਰ ਪੜ੍ਹੇ, ਤਾਂ ਇਨ੍ਹਾਂ ਨੂੰ ਮੰਨਣ, ਇਨ੍ਹਾਂ ਉਤੇ ਅਮਲ ਕਰਨ ਅਤੇ ਕਰਾਉਣ ਵਾਲਾ ਕੋਈ ਨਹੀਂ। ਬਸ, “ਜਿਸ ਕੀ ਲਾਠੀ ਤਿਸ ਕੀ ਭੈਂਸ” ਦਾ ਹੀ ਬੋਲਬਾਲਾ ਹੈ। ਮਨੁੱਖ ਸਿਰਫ਼ ਉਸ ਹਾਲਤ ਵਿਚ ਹੀ ਅਧਿਕਾਰਾਂ ਦੀ ਵੰਡ ਕਰਦਾ ਹੈ, ਜਦੋਂ ਉਹ ਸਮਝਦਾ ਹੈ ਕਿ ਦੂਜੇ ਵੀ ਇੰਨੇ ਸ਼ਕਤੀਸ਼ਾਲੀ ਹਨ ਕਿ ਉਹ ਆਪਣੇ ਅਧਿਕਾਰ ਖੋਹ ਲੈਣਗੇ। ਅਧਿਕਾਰਾਂ ਦੀ ਮਾਨਤਾ ਇਕ ਇਖਲਾਕੀ ਗੁਣ ਬਣ

ਕੇ ਹੀ ਰਹਿ ਜਾਂਦੀ ਹੈ। ਨਿਰਸੰਦੇਹ! ਕੋਈ ਜਿੰਨੀ ਕੁ ਦੂਜਿਆਂ ਦੇ ਅਧਿਕਾਰਾਂ ਦੀ ਪਰਵਾਹ ਕਰਦਾ ਹੈ, ਉਤਨੀ ਹੀ ਇਸ ਵਿਚ ਉਸ ਦੀ ਵਡਿਆਈ ਹੁੰਦੀ ਹੈ। ਕਿਸੇ ਦੋਸ਼ੀ ਤੋਂ ਤੁਸੀਂ ਕਿਸੇ ਦੇ ਅਧਿਕਾਰਾਂ ਦੀ ਰਾਖੀ ਤਾਂ ਨਹੀਂ ਕਰਵਾ ਸਕਦੇ, ਪਰ ਦੋਸ਼ੀ ਬੰਦਿਆਂ ਨੂੰ ਸਜ਼ਾ ਦੇ ਕੇ ਤੁਸੀਂ ਅੱਗੇ ਲਈ ਮਿਸਾਲ ਪੈਦਾ ਕਰ ਸਕਦੇ ਹੋ, ਤਾਂ ਕਿ ਕੋਈ ਕਿਸੇ ਦੇ ਅਧਿਕਾਰਾਂ ਦੀ ਉਲੰਘਣਾ ਨਾ ਕਰ ਸਕੇ।

ਇੱਕ-ਦੋ ਮਨੁੱਖਾਂ ਦੀ ਤਾਂ ਬਾਤ ਹੀ ਕੀ ਹੈ, ਅਸਲੀਅਤ ਇਹ ਹੈ ਕਿ ਅੱਜ ਵੀ ਕਿਸੇ ਨਾ ਕਿਸੇ ਸਮੁੱਚੀ ਕੌਮ ਜਾਂ ਦੇਸ਼ ਦੀਆਂ ਕੋਮਲ ਭਾਵਨਾਵਾਂ, ਜਿਊਣ ਦੇ ਅਧਿਕਾਰਾਂ, ਧਰਮ ਧਾਰਨ ਦੇ ਅਧਿਕਾਰਾਂ ਨੂੰ ਵਿਕਸਿਤ ਦੇਸ਼ਾਂ ਜਾਂ ਬਹੁਗਿਣਤੀ ਦੇ ਲੋਕਾਂ ਦੇ "ਜਾਬਰ ਬੂਟਾਂ" ਹੇਠ ਬੜੀ ਬੇਦਰਦੀ ਅਤੇ ਬੇਹਿਯਾਈ ਨਾਲ ਦਰੜਿਆ ਜਾ ਰਿਹਾ ਹੈ। ਯੂ.ਐਨ.ਓ. ਵੀ ਵੱਡੀਆਂ ਸ਼ਕਤੀਆਂ ਅਮਰੀਕਾ, ਚੀਨ, ਫਰਾਂਸ, ਇੰਗਲੈਂਡ ਅਤੇ ਰੂਸ ਦੀ "ਵੀਟੋ ਪਾਵਰ" ਸਾਹਮਣੇ ਨਿਰਾਰਥਕ ਹੋ ਕੇ ਹੀ ਰਹਿ ਜਾਂਦੀ ਹੈ। ਹੇਠਲੇ ਪੱਧਰ ਉੱਤੇ ਅੱਜ ਵੀ ਜਾਤ, ਨਸਲ, ਧਰਮ, ਖਿੱਤੇ ਆਦਿ ਦੇ ਆਧਾਰ ਉੱਤੇ ਲੋਕਾਂ ਨਾਲ ਧੱਕਾ ਅਤੇ ਬੇਇਨਸਾਫੀ ਕੀਤੀ ਜਾ ਰਹੀ ਹੈ। ਲੜਕੀਆਂ ਦੀ ਹਰ ਰੋਜ਼ ਭਰੂਣ ਹੱਤਿਆ, ਅੰਤਰਜਾਤੀ ਵਿਆਹ ਕਾਰਨ ਕਤਲ, ਬਲਾਤਕਾਰ ਘਿਣਾਉਣੀ ਅਤੇ ਗੈਰ-ਮਨੁੱਖੀ ਸੋਚ ਅਤੇ ਹੰਕਾਰੀ ਵਰਤਾਰੇ ਕਾਰਨ ਬਲੀ ਦਿੱਤੀ ਜਾ ਰਹੀ ਹੈ। ਦਾਜ-ਦਹੇਜ ਦੇ ਨਾਮ ਉੱਤੇ ਮੁੰਡਿਆਂ ਦੀ ਬੋਲੀ ਲਾਈ ਜਾ ਰਹੀ ਹੈ। ਹਰ ਪਾਸੇ "ਸਕਤੇ ਦਾ ਸਤੀ ਵੀਹੀਂ ਸੌ" ਹੀ ਹੋ ਰਿਹਾ ਹੈ। ਇਨ੍ਹਾਂ ਸਭ ਬੁਰਾਈਆਂ ਦੇ ਕਰਨ ਵਾਲਿਆਂ ਨੂੰ ਪੁਜਾਰੀਵਾਦ ਅਤੇ ਸਰਕਾਰੀ ਤੰਤਰ ਦੀ ਸਰਪ੍ਰਸਤੀ ਪ੍ਰਾਪਤ ਹੁੰਦੀ ਹੈ।

ਵਿਗਿਆਨ ਨੇ ਜਿੱਥੇ ਮਨੁੱਖੀ ਗਿਆਨ ਵਿਚ ਵਾਧਾ ਕੀਤਾ ਹੈ, ਉੱਥੇ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਦਾ ਵੀ ਸਭ ਤੋਂ ਵੱਧ ਮਾੜਾ ਵਾਤਾਵਰਣ ਵਿਗਿਆਨ ਹੀ ਪੈਦਾ ਕਰ ਰਿਹਾ ਹੈ। ਅੱਜ ਧਰਤੀ ਉੱਤੇ ਹਰ ਤਰ੍ਹਾਂ ਦਾ ਪ੍ਰਦੂਸ਼ਣ ਫੈਲ ਰਿਹਾ ਹੈ। ਤਰ੍ਹਾਂ-ਤਰ੍ਹਾਂ ਦੇ ਢੰਗਾਂ ਨਾਲ ਖਾਣ-ਪੀਣ ਦੀਆਂ ਚੀਜ਼ਾਂ ਵਿਚ ਸ਼ਰ-ਏ-ਆਮ ਮਿਲਾਵਟ ਹੋ ਰਹੀ ਹੈ। ਇਨ੍ਹਾਂ ਨੂੰ ਨੱਥ ਪਾਉਣ ਵਾਲਾ ਸਰਕਾਰੀ ਤੰਤਰ ਕਿੱਥੇ ਹੈ? ਕੀ ਨਕਾਰਾ ਹੈ ਜਾਂ ਮਿਲੀਭੁਗਤ ਹੈ? ਗਲੋਬਲ ਵਾਰਮਿੰਗ ਨਾਲ ਮੌਸਮ ਬਦਲ ਰਹੇ ਹਨ। ਸਾਇੰਸ ਨੇ ਮਨੁੱਖ ਦੇ ਹੱਥ ਵਿਚ ਭਿਆਨਕ ਹਥਿਆਰ ਅਤੇ ਅਤੀ ਖਤਰਨਾਕ ਗੋਲਾ-ਬਰੂਦ ਅਤੇ ਹੋਰ ਰਸਾਇਣਕ ਬੰਬ ਆਦਿ ਦੇ ਦਿੱਤੇ ਹਨ। ਜਿਨ੍ਹਾਂ ਤੋਂ ਮਨੁੱਖੀ ਅਧਿਕਾਰਾਂ ਦੀ ਗੱਲ ਦੀ ਤਾਂ ਛੱਡੋ ਮਨੁੱਖਤਾ ਦੀ ਹੀ ਰਾਖੀ ਇਕ ਚਿੰਤਾ ਦਾ ਕਾਰਨ ਬਣਦੀ ਜਾ ਰਹੀ ਹੈ। ਇਹ ਗੱਲ ਤਾਂ ਚਿੱਟੇ ਦਿਨ ਵਾਂਗ ਸਪੱਸ਼ਟ ਹੈ ਕਿ ਮਨੁੱਖ ਦੇ ਸਮੁੱਚੇ ਅਧਿਕਾਰਾਂ ਵਿੱਚੋਂ ਸਭ ਤੋਂ ਅਹਿਮ ਮਹੱਤਵਪੂਰਨ ਅਤੇ ਮੁੱਢਲਾ ਅਧਿਕਾਰ "ਜਿਊਣ ਦਾ ਹੱਕ" ਹੈ। ਕਿਸੇ ਨੂੰ ਵੀ ਕਿਸੇ ਦੀ ਜਾਨ ਲੈਣ

ਦਾ ਹੱਕ ਨਹੀਂ ਹੈ। ਅਜਿਹਾ ਕਰਨ ਵਾਲਾ ਕਾਨੂੰਨ ਦੀਆਂ ਨਜ਼ਰਾਂ ਵਿਚ "ਸੰਗੀਨ ਜੁਰਮ ਕਰਨ ਵਾਲਾ" ਅਤੇ ਧਾਰਮਿਕ ਪੱਖੋਂ ਉਹ ਸਭ ਤੋਂ ਵੱਡਾ ਪਾਪੀ ਹੈ। ਜੰਗਾਂ-ਯੁੱਧਾਂ ਵਿਚ ਅਣਗਿਣਤ ਕੀਮਤੀ ਜਾਨਾਂ ਤਾਂ ਗੁਆਈਆਂ ਹੀ ਜਾਂਦੀਆਂ ਰਹੀਆਂ ਹਨ ਅਤੇ ਇਹ ਸਿਲਸਿਲਾ ਅੱਜ ਵੀ ਜਾਰੀ ਹੈ, ਪਰੰਤੂ ਇਸ ਦੇ ਨਾਲ ਹੀ ਇਕ ਹੋਰ ਵੱਡਾ ਜੁਲਮ ਹੋ ਰਿਹਾ ਹੈ ਜਿਵੇਂ ਕਿ ਪੰਜਾਬ ਵਿਚ ਹੀ ਸਭ ਤੋਂ ਵੱਧ ਹੈ, ਆਪਣੀ ਖੇਤੀ ਦੀ ਉਪਜ ਨੂੰ ਵੱਧ ਤੋਂ ਵੱਧ ਵਧਾਉਣ ਹਿੱਤ ਅੰਨ੍ਹੇਵਾਹ ਘਾਤਕ ਜ਼ਹਿਰਾਂ ਦੀ ਵਰਤੋਂ ਹੋ ਰਹੀ ਹੈ। ਜਿਸ ਨਾਲ ਜੋ ਅਸੀਂ ਖਾ ਰਹੇ ਹਾਂ, ਉਹ ਸਾਰਾ ਦੂਸ਼ਿਤ ਹੈ, ਜ਼ਹਿਰ ਹੈ, ਅਨੇਕਾਂ ਗੰਭੀਰ ਅਤੇ ਘਾਤਕ ਬੀਮਾਰੀਆਂ ਦੀਆਂ ਜਨਮਦਾਤੀਆਂ ਹਨ ਅਤੇ ਇਸ ਦੇ ਨਾਲ ਹੀ ਹਰ ਸਾਲ ਕਣਕ ਅਤੇ ਜ਼ੀਰੀ (ਝੋਨੇ) ਦੀ ਨਾਲੀ ਤੇ ਪਰਾਲੀ ਨੂੰ ਖੇਤਾਂ ਵਿਚ ਹੀ ਅੱਗ ਲਾ ਕੇ ਜਿੱਥੇ "ਮਾਤਾ ਧਰਤਿ ਮਹਤੁ" ਦੀ ਪਵਿੱਤਰ ਕੁੱਖ ਨੂੰ ਤਾਂ ਸਾੜ ਹੀ ਰਹੇ ਹਾਂ, ਉੱਥੇ ਮਿੱਤਰ ਅਤੇ ਉਪਜਾਊ ਕੀੜਿਆਂ ਨੂੰ ਵੀ ਵਿੱਚੇ ਹੀ ਸਾੜ ਰਹੇ ਹਾਂ। ਜੋ ਜ਼ਹਿਰੀਲਾ ਧੂੰਆਂ ਪੈਦਾ ਹੁੰਦਾ ਹੈ ਉਸ ਨਾਲ ਅਣਗਿਣਤ ਨਿਰਦੋਸ਼ ਅਤੇ ਭੋਲੇ-ਭਾਲੇ ਲੋਕ ਚਮੜੀ, ਦਮਾ ਅਤੇ ਦਿਲ ਦੇ ਰੋਗਾਂ ਦਾ ਸ਼ਿਕਾਰ ਹੋ ਰਹੇ ਹਨ, ਸਮੇਤ ਉਨ੍ਹਾਂ ਦੇ, ਜੋ ਅਣਜਾਨਪੁਣੇ ਵਿਚ ਇਸ ਧੰਦੇ ਵਿਚ ਕਾਰਜਸ਼ੀਲ ਹਨ। ਅਨੇਕਾਂ ਹੀ ਜਾਨਾਂ ਹਰ ਸਾਲ ਅਜਾਈਂ ਜਾ ਰਹੀਆਂ ਹਨ। ਇੱਥੇ ਹੀ ਬਸ ਨਹੀਂ, ਆਪਣਾ ਸਮਾਂ ਬਚਾਉਣ ਦੀ ਖਾਤਰ ਡੇਅਰੀ ਪਾਲਕ ਦੁੱਧ ਚੋਣ ਸਮੇਂ ਜੋ ਜ਼ਹਿਰੀਲੇ ਟੀਕੇ ਮੱਝਾਂ-ਗਊਆਂ ਦੇ ਲਗਾਉਂਦੇ ਹਨ, ਉਸ ਨਾਲ ਜਿੱਥੇ ਪਸ਼ੂ ਦੇ ਸਰੀਰ ਨੂੰ ਨੁਕਸਾਨ ਹੁੰਦਾ ਹੈ, ਉੱਥੇ ਉਨ੍ਹਾਂ ਤੋਂ ਪੈਦਾ ਕੀਤਾ ਦੁੱਧ ਅੰਨ੍ਹਾਪਣ ਅਤੇ ਕਾਮ ਉਤੇਜਨਾ (ਵਿਸ਼ੇ-ਵਿਕਾਰਾਂ) ਦਾ ਕਾਰਨ ਬਣਦਾ ਹੈ। ਇਹੋ ਕਾਰਨ ਹੈ ਕਿ ਦੁੱਧ ਪੀਣ ਵਾਲੇ ੧੩-੧੪ ਸਾਲ ਦੀ ਉਮਰ ਦੇ ਬੱਚੇ ਕਾਮ-ਵਾਸਨਾ ਅਤੇ ਗੈਰ-ਕੁਦਰਤੀ ਉਤੇਜਨਾ ਦਾ ਸ਼ਿਕਾਰ ਹੋ ਰਹੇ ਹਨ ਅਤੇ ਬਲਾਤਕਾਰਾਂ ਦੀਆਂ ਘਿਣਾਉਣੀਆਂ ਘਟਨਾਵਾਂ ਵਿਚ ਕਿਸ਼ੋਰ ਉਮਰ ਦੇ ਬੱਚਿਆਂ ਦੀ ਸ਼ਮੂਲੀਅਤ ਵਿਚ ਅੰਤਾਂ ਦਾ ਵਾਧਾ ਹੋ ਰਿਹਾ ਹੈ। ਭਾਵੇਂ ਕਾਨੂੰਨ ਵੀ ਬਣੇ ਹੋਏ ਹਨ ਅਤੇ ਕਾਗਜ਼ੀ ਐਲਾਨਨਾਮੇ-ਹੁਕਮ ਵੀ ਜਾਰੀ ਕੀਤੇ ਜਾਂਦੇ ਹਨ, ਪਰੰਤੂ ਸਭ ਵਿਖਾਵਾ ਹੀ ਬਣ ਕੇ ਰਹਿ ਗਏ ਹਨ। ਇਸ ਤੋਂ ਵੀ ਵੱਧ ਖ਼ਤਰਨਾਕ ਮਾਰੂ ਨਸ਼ਿਆਂ ਦਾ ਰੁਝਾਨ ਹੈ, ਜਿਸ ਨਾਲ ਬਹੁ-ਗਿਣਤੀ ਨੌਜੁਆਨ ਲੜਕੇ-ਲੜਕੀਆਂ ਆਪਣੀ ਸਿਹਤ ਨਾਲ ਖਿਲਵਾੜ ਹੀ ਨਹੀਂ ਕਰ ਰਹੇ, ਸਗੋਂ ਆਪਣੀ ਜ਼ਿੰਦਗੀ ਤੋਂ ਹੀ ਹੱਥ ਧੋ ਰਹੇ ਹਨ। ਇਹ ਸਾਰਾ ਕਾਰ-ਵਿਹਾਰ ਅੰਨ੍ਹੇ ਲਾਲਚ ਵੱਸ ਹੋ ਕੇ ਹੀ ਕੀਤਾ ਜਾ ਰਿਹਾ ਹੈ। ਜਿਸ ਲਈ ਸਮਾਜ ਵਿਚ ਫੈਲਿਆ ਬੇਲਗਾਮ ਭ੍ਰਿਸ਼ਟਾਚਾਰ, ਰਾਜਨੀਤਕ ਦਖ਼ਲ-ਅੰਦਾਜ਼ੀ ਅਤੇ ਵੱਧ ਤੋਂ ਵੱਧ ਅਮੀਰ ਬਣਨ ਦੀ ਲਾਲਸਾ ਹੀ ਕੰਮ ਕਰ ਰਹੀ ਹੈ ਅਤੇ ਸਮਾਜਿਕ ਘਾਣ ਕੀਤਾ ਜਾ ਰਿਹਾ ਹੈ। ਇਸ ਤੋਂ ਵੱਡਾ ਮਨੁੱਖੀ ਅਧਿਕਾਰਾਂ

ਦਾ ਘਾਣ ਹੋਰ ਕੀ ਹੋ ਸਕਦਾ ਹੈ? ਗੁਰੂ ਸਾਹਿਬਾਨ ਨੇ ਨਸ਼ਿਆਂ ਦੇ ਸੇਵਨ ਕਰਨ ਦਾ ਸਖ਼ਤ ਵਿਰੋਧ ਕੀਤਾ ਅਤੇ ਮਨੁੱਖ ਨੂੰ ਆਪਣੇ ਆਪ ਨਾਲ ਜੁਲਮ ਕਰਨ ਅਤੇ ਸਮਾਜਿਕ ਵਾਤਾਵਰਨ ਨੂੰ ਪ੍ਰਦੂਸ਼ਿਤ ਕਰਨ ਤੋਂ ਵਰਜਿਆ ਹੈ। ਗੁਰਵਾਕ ਹੈ:

*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥*
*ਜਿਤੁ ਪੀਤੈ ਖਸਮੁ ਵਿਸਰੈ ਦਰਗਹ ਮਿਲੈ ਸਜਾਇ॥*
*ਝੂਠਾ ਮਦੁ ਮੂਲਿ ਨ ਪੀਚਈ ਜੇ ਕਾ ਪਾਰਿ ਵਸਾਇ॥* *(ਪੰਨਾ ੫੫੪)*

ਇਸ ਲਈ ਮਨੁੱਖੀ ਅਧਿਕਾਰਾਂ ਦੀ ਸਮੱਸਿਆ ਮਨੁੱਖਤਾ ਜਿੰਨੀ ਹੀ ਵਿਸ਼ਾਲ ਅਤੇ ਮਨੁੱਖੀ ਮਨ ਵਰਗੀ ਹੀ ਜਟਿਲ ਤੇ ਗੁੰਝਲਦਾਰ ਹੈ। ਇਸ ਦਾ ਪੂਰੀ ਤਰ੍ਹਾਂ ਹੱਲ ਕਰਨ ਲਈ ਦੁਨੀਆ ਦੇ ਹਰ ਵਿਅਕਤੀ ਦੇ ਸਹਿਯੋਗ ਦੀ ਲੋੜ ਹੈ। ਇਕ ਲੋਕ-ਲਹਿਰ ਖੜੀ ਕਰਨ ਦੀ ਲੋੜ ਹੈ। ਮਨੁੱਖੀ ਸੋਚ ਨੂੰ ਸਰਲ, ਸਪੱਸ਼ਟ, ਨਿਆਂਕਾਰੀ ਤੇ ਨਿਰਪੱਖ ਬਣਾਉਣ ਦੀ ਲੋੜ ਹੈ। ਨਿੱਜੀ ਸੁਆਰਥਾਂ, ਸੋੜੇ ਹਿੱਤਾਂ ਤੋਂ ਉੱਪਰ ਉੱਠ ਕੇ ਮਨੁੱਖ-ਮਾਤਰ ਦੀ ਸੁੱਖ-ਸ਼ਾਂਤੀ ਅਤੇ ਸਰਬੱਤ ਦੇ ਭਲੇ ਦੀ ਭਾਵਨਾ ਨੂੰ ਦਿਲ ਵਿਚ ਥਾਂ ਦੇਣ ਦੀ ਲੋੜ ਹੈ। ਧਾਰਮਿਕ ਅਤੇ ਇਖ਼ਲਾਕੀ ਕਦਰਾਂ-ਕੀਮਤਾਂ, ਸਦਾਚਾਰ ਮਨੁੱਖੀ ਅਧਿਕਾਰਾਂ ਦੇ ਦੋਸਤ ਹਨ ਅਤੇ ਪੁਜਾਰੀਵਾਦ, ਸਿਆਸਤ ਤੇ ਖ਼ੁਦਗਰਜ਼ੀ ਅਧਿਕਾਰਾਂ ਦੀ ਦੁਸ਼ਮਣ ਹੈ। ਕਈ ਵਾਰ ਇਹ ਇੱਕ-ਦੂਜੇ ਵਿਚ ਇੰਨੇ ਖਲਤ-ਮਲਤ ਹੋ ਜਾਂਦੇ ਹਨ ਕਿ ਧਰਮ ਅਤੇ ਸਿਆਸਤ ਦੀ ਪਹਿਚਾਣ ਕਰਨੀ ਔਖੀ ਹੋ ਜਾਂਦੀ ਹੈ। ਅਸਲ ਵਿਚ ਅੱਜ ਦਾ ਯੁੱਗ ਧਰਮ-ਯੁੱਗ ਨਹੀਂ। ਧਾਰਮਿਕ ਕੱਟੜਵਾਦ, ਕਰਮ-ਕਾਂਡ, ਸਾਇੰਸ ਅਤੇ ਸਿਆਸਤ ਦਾ ਯੁੱਗ ਹੈ। ਇਸ ਵਿਚ ਮਨੁੱਖੀ ਅਧਿਕਾਰਾਂ ਦੀ ਕਿੰਨੀ ਕੁ ਰਾਖੀ ਹੋ ਸਕੇਗੀ, ਇਸ ਬਾਰੇ ਕੁਝ ਨਹੀਂ ਕਿਹਾ ਜਾ ਸਕਦਾ। ਹਾਂ! ੧੦ ਦਸੰਬਰ ਦਾ ਦਿਨ ਇਕ ਸ਼ੁੱਭ ਸ਼ਗਨ ਮੰਨਿਆ ਜਾ ਸਕਦਾ ਹੈ, ਪਰੰਤੂ ਇਹ ਤਾਂ ਇਕ ਡਰਾਮਾ ਅਤੇ ਵਿਖਾਵਾ ਹੀ ਬਣ ਕੇ ਰਹਿ ਗਿਆ ਹੈ। ਗੁਰਬਾਣੀ ਦਾ ਇਸ ਯੁੱਗ ਵਿਚ ਮਨੁੱਖੀ ਅਧਿਕਾਰਾਂ ਦੀ ਸਥਾਪਤੀ ਵਿਚ ਭਰਪੂਰ ਯੋਗਦਾਨ ਪਾ ਸਕਦਾ ਹੈ। ਮਨੁੱਖੀ ਅਧਿਕਾਰਾਂ ਦਾ ਸੰਬੰਧ ਗੁਰਬਾਣੀ ਦੀ ਭਾਵਨਾ ਨਾਲ ਹੈ ਸੰਲਗਨ ਗਿਆਨ ਜਾਂ ਦਿਖਾਵੇ ਨਾਲ ਨਹੀਂ। ਇਸ ਲਈ ਗੁਰਬਾਣੀ ਦੇ ਪ੍ਰਚਾਰ ਲਈ ਬਹੁਤ ਵੱਡੇ ਯਤਨ ਅਰੰਭਣ ਦੀ ਲੋੜ ਹੈ ਅਤੇ ਗੁਰਬਾਣੀ ਦੇ ਆਦਰਸ਼ਾਂ ਅਤੇ ਉਪਦੇਸ਼ਾਂ ਨੂੰ ਮਨੁੱਖੀ ਜੀਵਨ ਦਾ ਅਟੁੱਟ ਅੰਗ ਬਣਾਏ ਜਾਣ 'ਤੇ ਜ਼ੋਰ ਦੇਣਾ ਚਾਹੀਦਾ ਹੈ, ਤਾਂ ਹੀ 'ਗੁਰਬਾਣੀ ਇਸੁ ਜਗ ਮਹਿ ਚਾਨਣੁ' ਦਾ ਮਿਸ਼ਨ ਸਫਲ ਹੋ ਸਕਦਾ ਹੈ।

ਉਪਰੋਕਤ ਵਿਚਾਰ ਚਰਚਾ ਦੇ ਸਨਮੁਖ ਅਸੀਂ ਸਹਿਜੇ ਪਰੰਤੂ ਪੂਰੇ ਵਿਸ਼ਵਾਸ ਨਾਲ ਕਹਿ ਸਕਦੇ ਹਾਂ ਕਿ ਜੋ ਜ਼ੋਰਦਾਰ ਅਵਾਜ਼ ਉਨ੍ਹਾਂ ਮਹਾਨ ਸੰਤਾਂ-ਮਹਾਂਪੁਰਸ਼ਾਂ ਅਤੇ ਗੁਰੂ ਸਾਹਿਬਾਨ ਵੱਲੋਂ ਮਨੁੱਖੀ ਅਧਿਕਾਰਾਂ ਲਈ ਬੁਲੰਦ ਕੀਤੀ ਗਈ ਅਤੇ ਸਮੁੱਚੀ

ਲੋਕਾਈ ਦੇ ਅਧਿਕਾਰਾਂ ਦੀ ਬਹਾਲੀ ਕਰਾਉਣ ਅਤੇ ਮਨੁੱਖੀ-ਬਰਾਬਰੀ ਯਕੀਨੀ ਬਣਾਉਣ ਹਿੱਤ ਗੁਰੂ ਸਾਹਿਬਾਨ, ਸਿੰਘ-ਸੂਰਮਿਆਂ ਅਤੇ ਖਾਲਸਾ ਪੰਥ ਨੇ ਮਹਾਨ ਘਾਲਣਾਵਾਂ ਘਾਲੀਆਂ, ਅਣਗਿਣਤ ਕੁਰਬਾਨੀਆਂ ਕੀਤੀਆਂ ਅਤੇ ਸ਼ਹੀਦੀਆਂ ਦਿੱਤੀਆਂ, ਅਸਹਿ ਤੇ ਅਕਹਿ ਤਸੀਹੇ ਝੱਲੇ, ਪਰੰਤੂ ਲੋਕਾਈ ਦੀ ਅਧਿਆਤਮਿਕ ਅਤੇ ਸੰਸਾਰਕ ਜੀਵਨ ਵਿਚ "ਬੰਧਨ ਮੁਕਤ" ਅਤੇ ਅਜ਼ਾਦ ਜ਼ਮੀਰ ਨਾਲ "ਜੀਵਨ ਜਿਊਣ" ਨੂੰ ਯਕੀਨੀ ਬਣਾਇਆ ਉਹ ਲਾਮਿਸਾਲ ਹੈ, ਸ਼ਾਨਾਂਮੱਤਾ ਹੈ। ਗੁਰਮਤਿ ਫ਼ਲਸਫ਼ੇ, ਵਰਤਾਰੇ, ਘਾਲਣਾਵਾਂ ਦੇ ਮੁਕਾਬਲੇ ਯੂ.ਐਨ.ਓ. ਤਥਾ ਕਿਸੇ ਵੀ ਹੋਰ ਦੇਸ਼, ਸਮੇਤ ਭਾਰਤ ਦੇ ਵੱਲੋਂ ਮਨੁੱਖੀ ਅਧਿਕਾਰਾਂ ਦੀ ਸੀਮਾ ਅਤੇ ਉਨ੍ਹਾਂ ਨੂੰ ਯਕੀਨੀ ਬਣਾਉਣ ਹਿੱਤ ਕੀਤੇ ਜਾ ਰਹੇ ਕਾਨੂੰਨੀ ਉਪਰਾਲੇ ਅਤੇ ਉਨ੍ਹਾਂ ਅਧਿਕਾਰਾਂ ਦਾ ਦਾਇਰਾ ਕਿਧਰੇ ਘੱਟ ਹਨ, ਬੌਣੇ ਹਨ! ਤੁਛ ਹਨ! ਸਗੋਂ ਇਹ ਸਮੁੱਚੀ ਕਾਰਵਾਈ ਕਾਗਜ਼ੀ ਜਿਆਦਾ ਅਤੇ ਅਮਲੀ ਘੱਟ ਹੈ। ਗੁੰਝਲਦਾਰ ਹੈ, ਮਨੁੱਖ ਦੀਆਂ ਔਕੜਾਂ ਅਤੇ ਉਲਝਣਾਂ ਨੂੰ ਹੱਲ ਕਰਨ ਨਾਲੋਂ ਉਲਝਾਉਣ ਅਤੇ ਪ੍ਰੇਸ਼ਾਨੀਆਂ ਖੜੀਆਂ ਕਰਨ ਵਾਲੀ ਹੀ ਹੈ। ਪੂਰੀ ਤਰ੍ਹਾਂ ਸਾਰਥਕ ਅਤੇ ਸਮਰੱਥ ਨਹੀਂ ਹੈ। ਆਓ! ਸਤਿਗੁਰਾਂ ਵੱਲੋਂ ਵਿਖਾਏ ਮਾਰਗ ਦੇ ਪਾਂਧੀ ਬਣੀਏ, ਗੁਰਮਤਿ ਫ਼ਲਸਫ਼ੇ, ਗੁਰੂ-ਇਤਿਹਾਸ ਅਤੇ ਸਿੱਖ-ਇਤਿਹਾਸ ਨੂੰ ਸਮਝੀਏ, ਅਪਣਾਈਏ ਅਤੇ ਮਨੁੱਖੀ ਜ਼ਿੰਦਗੀ ਨੂੰ ਪੂਰੀ ਅਜ਼ਾਦੀ, ਗੈਰਤ, ਗੌਰਵ, ਅਣਖ, ਸੀਲ, ਸੰਜਮ, ਸਬਰ-ਸੰਤੋਖ ਨਾਲ ਜਿਊਣ ਜੋਗੀ ਬਣਾਈਏ। ਦੂਜਿਆਂ ਦੇ ਅਧਿਕਾਰਾਂ ਦਾ ਸਤਿਕਾਰ ਕਰੀਏ। ਸਭਨਾ ਨਾਲ ਪ੍ਰੇਮ-ਪਿਆਰ ਅਤੇ ਸਦਭਾਵਨਾ ਨਾਲ ਰਲ ਕੇ ਜੀਵਨ ਬਤੀਤ ਕਰੀਏ ਅਤੇ ਨੇਕੀ, ਪਰਉਪਕਾਰ, ਸੇਵਾ, ਸਹਿਣਸ਼ੀਲਤਾ, ਮਿਲਣਸਾਰਤਾ, ਮਿੱਠਬੋਲਣ ਆਦਿ ਵਾਲੇ ਸਦਗੁਣ ਪੈਦਾ ਕਰੀਏ ਅਤੇ ਕਿਸੇ ਦਾ ਹੱਕ ਨਾ ਮਾਰੀਏ। "ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ॥ ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ॥" ਦੀ ਸੋਚ ਨੂੰ ਅਪਣਾਈਏ। ਕਿਸੇ ਨੂੰ ਨੀਵਾਂ-ਨੀਚ, ਛੋਟਾ, ਕਮਜ਼ੋਰ, ਘਟੀਆ ਨਾ ਸਮਝੀਏ। ਕਿਸੇ ਨਾਲ ਨਫ਼ਰਤ ਨਾ ਕਰੀਏ, ਸਗੋਂ ਸਭਨਾ ਅੰਦਰ ਉਸ ਅਕਾਲ ਪੁਰਖ ਦੀ ਜੋਤ ਨੂੰ ਪਛਾਣੀਏ, "ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥ ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ॥" ਤਥਾ "ਸਭ ਮਹਿ ਜੋਤਿ ਜੋਤਿ ਹੈ ਸੋਇ॥ ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ॥" ਤਥਾ "ਏਕੁ ਪਿਤਾ ਏਕਸ ਕੇ ਹਮ ਬਾਰਿਕ" ਦੇ ਸੱਚ ਅਤੇ ਰਹੱਸ ਨੂੰ ਸਮਝੀਏ। ਇਸੇ ਵਿਚ ਹੀ ਸੰਸਾਰ ਦਾ ਭਲਾ ਹੈ। ਸਰਬੱਤ ਦਾ ਭਲਾ ਹੈ ਅਤੇ ਇਸੇ ਤਰ੍ਹਾਂ ਕਰਨ ਨਾਲ ਸੱਚਮੁਚ ਹੀ ਇਹ ਸੰਸਾਰ ਧਰਤੀ ਉੱਤੇ ਹੀ "ਬੇਗਮਪੁਰਾ-ਬਹਿਸ਼ਤ-ਸਵਰਗ ਬਣ ਜਾਵੇਗਾ ਅਤੇ ਅਕਾਲ ਪੁਰਖ ਦੀ ਰੰਗ-ਬਰੰਗੀ ਫੁਲਵਾੜੀ-"ਜਗਤਵਾੜੀ" ਬਣ ਜਾਵੇਗਾ। ਸਭਨਾਂ ਨੂੰ ਹੰਭਲਾ ਮਾਰਨ ਦੀ ਲੋੜ ਹੈ। ■

# ਸਿੱਖ ਧਰਮ ਅਤੇ ਮਨੁੱਖੀ ਅਧਿਕਾਰ

*-ਡਾ. ਪਰਮਵੀਰ ਸਿੰਘ**

ਸਮਾਜ ਵਿਚ ਸਵੈਮਾਣ ਭਰਪੂਰ ਜੀਵਨ ਬਸਰ ਕਰਨ ਲਈ ਤਿੰਨ ਵਸਤਾਂ ਦਾ ਬਹੁਤ ਹੀ ਮਹੱਤਵਪੂਰਨ ਯੋਗਦਾਨ ਹੈ - ਰੋਟੀ, ਕੱਪੜਾ ਅਤੇ ਮਕਾਨ। ਇਹ ਤਿੰਨੇ ਵਸਤਾਂ ਜੀਵਨ ਦੀਆਂ ਮਹੱਤਵਪੂਰਨ ਮੁੱਢਲੀਆਂ ਲੋੜਾਂ ਹਨ, ਜਿਨ੍ਹਾਂ ਦੀ ਪੂਰਤੀ ਲਈ ਮਨੁੱਖ ਕਿਸੇ ਵੀ ਹੱਦ ਤਕ ਜਾ ਸਕਦਾ ਹੈ। ਜਿਹੜੇ ਮਨੁੱਖਾਂ ਦੇ ਜੀਵਨ ਵਿਚ ਇਹ ਤਿੰਨੇ ਵਸਤਾਂ ਅਸਾਨੀ ਨਾਲ ਪੂਰੀਆਂ ਹੋ ਸਕਦੀਆਂ ਹਨ, ਉਹ ਅਜਿਹੀਆਂ ਹੋਰ ਵਸਤਾਂ ਦੀ ਭਾਲ ਅਤੇ ਪੂਰਤੀ ਵਿਚ ਲੱਗ ਜਾਂਦੇ ਹਨ ਜਿਹੜੀਆਂ ਉਨ੍ਹਾਂ ਨੂੰ ਹੋਰ ਵਧੇਰੇ ਸੁਖ ਅਤੇ ਅਰਾਮ ਪ੍ਰਦਾਨ ਕਰਨ ਵਿਚ ਸਹਾਈ ਹੋਣ। ਮਨੁੱਖ ਪੌੜੀ ਦੇ ਡੰਡੇ ਵਾਂਗ ਹਮੇਸ਼ਾਂ ਉੱਪਰ ਨੂੰ ਜਾਣ ਦੀ ਇੱਛਾ ਰੱਖਦਾ ਹੈ। ਜਿਸ ਪੱਧਰ 'ਤੇ ਉਹ ਇਕ ਵਾਰੀ ਪਹੁੰਚ ਜਾਂਦਾ ਹੈ, ਫੇਰ ਉਸ ਤੋਂ ਹੇਠਾਂ ਆਉਣ ਤੋਂ ਇਨਕਾਰੀ ਹੋ ਜਾਂਦਾ ਹੈ। ਆਪਣੇ ਪੱਧਰ ਨੂੰ ਕਾਇਮ ਰੱਖਣ ਜਾਂ ਉਸ ਨੂੰ ਹੋਰ ਵਧੇਰੇ ਉੱਪਰ ਵੱਲ ਲਿਜਾਣ ਲਈ ਉਹ ਕਿਸੇ ਵੀ ਹੱਦ ਤਕ ਜਾ ਸਕਦਾ ਹੈ। ਆਪਣੇ ਉਦੇਸ਼ ਦੀ ਪੂਰਤੀ ਲਈ ਕਈ ਵਾਰੀ ਉਹ ਕੁਦਰਤ ਦੇ ਨਿਯਮਾਂ, ਪੈਗ਼ੰਬਰਾਂ ਅਤੇ ਧਾਰਮਿਕ ਪੁਰਖਾਂ ਦੁਆਰਾ ਦਿੱਤੇ ਜਾਂਦੇ ਸੰਦੇਸ਼ ਨੂੰ ਵੀ ਅੱਖੋਂ ਪਰੋਖੇ ਕਰ ਦਿੰਦਾ ਹੈ। ਅਜਿਹਾ ਨਹੀਂ ਕਿ ਉਹ ਆਪਣੇ ਧਰਮ ਜਾਂ ਧਾਰਮਿਕ ਪੁਰਖਾਂ ਦੀ ਹਸਤੀ ਵਿਚ ਵਿਸ਼ਵਾਸ ਰੱਖਣ ਤੋਂ ਇਨਕਾਰ ਕਰ ਦਿੰਦਾ ਹੈ, ਬਲਕਿ ਉਹ ਇਸ ਗੱਲ ਦਾ ਪ੍ਰਗਟਾਵਾ ਦੂਜਿਆਂ ਤੋਂ ਵਧੇਰੇ ਕਰਦਾ ਹੈ। ਆਪਣੇ ਪਦਾਰਥਕ ਉਦੇਸ਼ ਦੀ ਪੂਰਤੀ ਲਈ ਆਪਣੇ ਪਰਮਾਰਥਕ ਸੰਦੇਸ਼ ਨੂੰ ਲਾਂਭੇ ਕਰਨ ਵਿਚ ਉਸ ਨੂੰ ਕੋਈ ਬੁਰਾਈ ਨਜ਼ਰ ਨਹੀਂ ਆਉਂਦੀ, ਬਲਕਿ ਉਸ ਤੋਂ ਬਚਣ ਲਈ ਉਹ ਨਵੀਂਆਂ ਦਲੀਲਾਂ ਘੜਨ ਲੱਗ ਪੈਂਦਾ ਹੈ। ਮਨੁੱਖ ਦਾ ਇਹ ਸੁਭਾਅ ਉਸ ਦੇ ਧਰਮ, ਸਮਾਜ ਅਤੇ ਰਾਸ਼ਟਰ ਦੀ ਉਸਾਰੀ ਸਮੇਂ ਵੀ ਦੇਖਣ ਨੂੰ ਮਿਲਦਾ ਹੈ। ਦੂਜਿਆਂ ਤੋਂ ਅੱਗੇ ਲੰਘਣ ਦੀ ਹੋੜ ਵਿਚ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਕਦਰਾਂ-ਕੀਮਤਾਂ ਨੂੰ ਅੱਖੋਂ ਪਰੋਖੇ ਕਰਨਾ ਉਸ ਲਈ ਆਮ ਗੱਲ ਹੋ ਜਾਂਦੀ ਹੈ।

ਸੰਸਾਰ ਦਾ ਇਤਿਹਾਸ ਬਹੁ-ਕੌਮੀ, ਬਹੁ-ਨਸਲੀ, ਬਹੁ-ਭਾਸ਼ੀ ਅਤੇ ਬਹੁ-ਵਿਸ਼ਵਾਸੀ ਹੋਂਦ ਦਾ ਪ੍ਰਗਟਾਵਾ ਕਰਦਾ ਹੈ। ਆਪਣੀ ਕੌਮ, ਨਸਲ, ਭਾਸ਼ਾ ਅਤੇ ਵਿਸ਼ਵਾਸ ਨੂੰ ਦੂਜਿਆਂ ਤੋਂ ਸ੍ਰੇਸ਼ਟ ਦਰਸਾਉਣ ਅਤੇ ਸਥਾਪਿਤ ਕਰਨ ਦੀ ਬਿਰਤੀ ਲੱਗਭਗ ਹਰ ਦੁਨਿਆਵੀ ਮਨੁੱਖ ਵਿਚ ਦੇਖਣ ਨੂੰ ਮਿਲਦੀ ਹੈ। ਇਸੇ ਬਿਰਤੀ ਦੇ

**ਸਿੱਖ ਵਿਸ਼ਵ ਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ-੧੪੭੦੦੨ ਮੋ: ੯੧੪੬੦-੦੯੪੦੯*

ਮੱਦੇਨਜ਼ਰ ਸਮਾਜਿਕ, ਧਾਰਮਿਕ, ਰਾਜਨੀਤਿਕ, ਆਰਥਿਕ ਅਤੇ ਭੂਗੋਲਿਕ ਖੇਤਰਾਂ ’ਤੇ ਕਬਜ਼ਾ ਕਰ ਕੇ ਦੂਜਿਆਂ ਨੂੰ ਆਪਣੇ ਅਧੀਨ ਕਰਨ ਦੀ ਰੁਚੀ ਦਾ ਵਰਤਾਰਾ ਦਿਨੋਂ ਦਿਨ ਵਧਦਾ ਜਾ ਰਿਹਾ ਹੈ। ਪਹਿਲੀ ਅਤੇ ਦੂਜੀ ਸੰਸਾਰ-ਜੰਗ ਇਸੇ ਬਿਰਤੀ ਦਾ ਹੀ ਸਿੱਟਾ ਸੀ। ਦੂਜੀ ਸੰਸਾਰ-ਜੰਗ ਦੇ ਸਮੇਂ ਤਕ ਬਹੁਤ ਸਾਰੇ ਦੇਸ਼ਾਂ ਨੇ ਅਜਿਹੇ ਮਾਰੂ ਹਥਿਆਰ ਵਿਕਸਿਤ ਕਰ ਲਏ ਸਨ, ਜਿਹੜੇ ਮਿੰਟਾਂ-ਸਕਿੰਟਾਂ ਵਿਚ ਹੀ ਦੂਜੇ ਦੇਸ਼ਾਂ ਨੂੰ ਤਬਾਹ ਕਰਨ ਦੇ ਸਮਰੱਥ ਸਨ। ਦੂਜੀ ਸੰਸਾਰ, ਜੰਗ ਉਪਰੰਤ ਬਹੁਤ ਸਾਰੇ ਵਿਕਸਿਤ ਦੇਸ ਵਿਕਾਸਸ਼ੀਲ ਦੇਸ਼ਾਂ ਦੀ ਲੜੀ ਵਿਚ ਸ਼ਾਮਲ ਹੋ ਗਏ ਸਨ ਅਤੇ ਵਿਕਾਸਸ਼ੀਲ ਦੇਸ਼ ਗ਼ਰੀਬੀ ਅਤੇ ਭੁੱਖਮਰੀ ਨਾਲ ਜੂਝਣ ਲਈ ਮਜਬੂਰ ਹੋ ਗਏ ਸਨ। ਇਸ ਸੰਸਾਰ-ਜੰਗ ਉਪਰੰਤ ਕੇਵਲ ਦੇਸ਼ਾਂ ਦੀਆਂ ਸੀਮਾਵਾਂ ਹੀ ਨਹੀਂ, ਬਲਕਿ ਵਾਤਾਵਰਨ ਦਾ ਚੱਕਰ ਵੀ ਬਦਲਣਾ ਅਰੰਭ ਹੋ ਗਿਆ ਸੀ। ਦੂਜੀ ਸੰਸਾਰ-ਜੰਗ ਉਪਰੰਤ ਬਹੁਤ ਸਾਰੇ ਦੇਸ਼ਾਂ ਨੇ ਜੰਗ ਤੋਂ ਤੌਬਾ ਕਰ ਲਈ ਸੀ। ਅੱਜ ਵੀ ਭਾਵੇਂ ਕਿ ਬਹੁਤ ਸਾਰੇ ਮੁਲਕਾਂ ਨੇ ਜੰਗ ਤੋਂ ਦੂਰ ਰਹਿਣ ਦਾ ਸੰਦੇਸ਼ ਦਿੱਤਾ ਹੈ, ਪਰ ਅੰਦਰੂਨੀ ਅਤੇ ਬਾਹਰੀ ਸੁਰੱਖਿਆ ਦੇ ਨਾਂ ’ਤੇ ਉਨ੍ਹਾਂ ਨੇ ਅਜਿਹੇ ਮਾਰੂ ਹਥਿਆਰ ਵਿਕਸਿਤ ਕਰ ਲਏ ਹਨ ਜਿਹੜੇ ਕੁਝ ਪਲਾਂ ਵਿਚ ਹੀ ਦੁਨੀਆ ਨੂੰ ਖ਼ਤਮ ਕਰਨ ਦੇ ਸਮਰੱਥ ਹਨ। ਕੋਈ ਵੀ ਮੁਲਕ ਤੀਜੀ ਸੰਸਾਰ-ਜੰਗ ਨਹੀਂ ਚਾਹੁੰਦਾ, ਕਿਉਂਕਿ ਇਸ ਤੋਂ ਪੈਦਾ ਹੋਣ ਵਾਲੇ ਨਤੀਜਿਆਂ ਤੋਂ ਸਾਰੇ ਜਾਣੂ ਹਨ। ਜਰਮਨ ਵਿਚ ਪੈਦਾ ਹੋਇਆ ਸੰਸਾਰ ਦਾ ਪ੍ਰਸਿੱਧ ਵਿਦਵਾਨ ਅਤੇ ਸਾਇੰਸਦਾਨ ਐਲਬਰਟ ਆਇਨਸਟਾਇਨ ਕਹਿੰਦਾ ਹੈ ਕਿ “ਮੈਨੂੰ ਇਹ ਨਹੀਂ ਪਤਾ ਕਿ ਤੀਜੀ ਸੰਸਾਰ-ਜੰਗ ਕਿਹੜੇ ਹਥਿਆਰਾਂ ਨਾਲ ਲੜੀ ਜਾਏਗੀ, ਪਰ ਚੌਥੀ ਸੰਸਾਰ-ਜੰਗ ਸੋਟੀਆਂ ਅਤੇ ਪੱਥਰਾਂ ਨਾਲ ਹੀ ਲੜੀ ਜਾਏਗੀ।”

ਜਦੋਂ ਆਮ ਲੋਕਾਂ ਅਤੇ ਦੇਸ਼ਾਂ ਦੇ ਹਾਕਮਾਂ ’ਤੇ ਮਾਰੂ ਰੁਚੀ ਭਾਰੂ ਹੋ ਜਾਂਦੀ ਹੈ ਤਾਂ ਵਿਦਵਾਨ ਅਤੇ ਸੂਝਵਾਨ ਮਨੁੱਖਾਂ ਦੁਆਰਾ ਪੈਦਾ ਕੀਤੀ ਸੋਝੀ ਅਧੀਨ ਨਿਰਪੱਖ ਸੋਚ ਦੇ ਧਾਰਨੀ ਇਸ ਦਾ ਬਦਲ ਲੱਭਣ ਦਾ ਯਤਨ ਕਰਨ ਲੱਗ ਪੈਂਦੇ ਹਨ, ਤਾਂਕਿ ਸਮਾਜ ਵਿਚ ਪੈਦਾ ਹੋ ਰਹੀ ਖਿੱਚੋ-ਤਾਣ ਨੂੰ ਕਿਸੇ ਹੱਦ ਤਕ ਘਟਾਇਆ ਜਾ ਸਕੇ ਅਤੇ ਹਾਕਮਾਂ ਨੂੰ ਤਬਾਹੀ ਵਾਲੇ ਮਾਰਗ ’ਤੇ ਜਾਣ ਤੋਂ ਰੋਕਿਆ ਜਾ ਸਕੇ। ਦੂਜੀ ਸੰਸਾਰ-ਜੰਗ ਤੋਂ ਬਾਅਦ ਹੀ ਇਸ ਦਿਸ਼ਾ ਵੱਲ ਯਤਨ ਅਰੰਭ ਹੋ ਗਏ ਸਨ, ਜਿਸ ਦੇ ਸਿੱਟੇ ਵਜੋਂ ਬਹੁਤ ਸਾਰੀਆਂ ਅਜਿਹੀਆਂ ਸਰਕਾਰੀ ਅਤੇ ਗ਼ੈਰ-ਸਰਕਾਰੀ ਸੰਸਥਾਵਾਂ ਹੋਂਦ ਵਿਚ ਆ ਗਈਆਂ ਜਿਹੜੀਆਂ ਮਨੁੱਖਤਾ ਦੇ ਭਲੇ ਹਿੱਤ ਕਾਰਜਸ਼ੀਲ ਹਨ। ਬਹੁਤ ਸਾਰੇ ਮੁਲਕਾਂ ਨੇ ਰਲ ਕੇ ਸੰਸਾਰ ਦੀ ਇਕ ਵੱਡੀ ਸੰਸਥਾ ਹੋਂਦ ਵਿਚ ਲਿਆਂਦੀ, ਜਿਸ ਨੂੰ ‘ਸੰਯੁਕਤ ਰਾਸ਼ਟਰ ਸੰਘ’ (United Nations Organization) ਦਾ ਨਾਂ ਦਿੱਤਾ ਗਿਆ। ਇਸ ਸੰਸਥਾ ਵਿਚ ਅੱਗੇ ਹੋਰ

ਕਈ ਉਪ-ਸੰਸਥਾਵਾਂ ਹੋਂਦ ਵਿਚ ਆਈਆਂ ਜਿਹੜੀਆਂ ਕਿ ਸਮੇਂ-ਸਮੇਂ 'ਤੇ ਵਿਭਿੰਨ ਮੁਲਕਾਂ ਨੂੰ ਪੇਸ਼ ਆਉਂਦੀਆਂ ਸਮੱਸਿਆਵਾਂ ਨੂੰ ਹੱਲ ਕਰਨ ਲਈ ਯਤਨਸ਼ੀਲ ਰਹਿੰਦੀਆਂ ਹਨ। ਇਸ ਵੱਡੀ ਸੰਸਥਾ ਨੇ ਮਨੁੱਖੀ ਅਧਿਕਾਰਾਂ ਪ੍ਰਤੀ ਚੇਤਨਾ ਪੈਦਾ ਕਰਨ ਲਈ ੧੦ ਦਸੰਬਰ, ੧੯੪੮ ਨੂੰ ਆਮ ਸਭਾ ਵਿਚ ਮਨੁੱਖੀ ਅਧਿਕਾਰਾਂ ਦੀ ਵਕਾਲਤ ਕਰਦੇ ਹੋਏ ਉਨ੍ਹਾਂ ਪ੍ਰਤੀ ਸੁਚੇਤ ਕਰਨ ਹਿੱਤ ਇਕ ਸਰਬ-ਸਾਂਝਾ ਘੋਸ਼ਣਾ-ਪੱਤਰ ਜਾਰੀ ਕੀਤਾ, ਜਿਸ ਨੂੰ 'United Nations Universal Declaration of Human Rights--੧੯੪੮' ਦਾ ਨਾਂ ਦਿੱਤਾ ਗਿਆ। ਭੇਦ-ਭਾਵ ਮੁਕਤ ਸਹਿਹੋਂਦ ਅਤੇ ਸਹਿਯੋਗ 'ਤੇ ਆਧਾਰਿਤ ਇਸ ਘੋਸ਼ਣਾ-ਪੱਤਰ ਵਿਚ ਸੁਤੰਤਰਤਾ (Freedom), ਨਿਆਂ (Justice) ਅਤੇ ਸ਼ਾਂਤੀ (Peace) ਨੂੰ ਮਨੁੱਖੀ ਅਣਖ ਅਤੇ ਸਵੈਮਾਣ ਨੂੰ ਕਾਇਮ ਰੱਖਣ ਦਾ ਆਧਾਰ ਮੰਨਿਆ ਗਿਆ। ੧੦ ਦਸੰਬਰ ਨੂੰ ਮਨੁੱਖੀ ਅਧਿਕਾਰਾਂ ਪ੍ਰਤੀ ਸੁਚੇਤ ਕਰਨ ਲਈ ਸਭ ਤੋਂ ਪਹਿਲਾ ਹੰਭਲਾ ਮਾਰਿਆ ਗਿਆ ਸੀ ਅਤੇ ਇਸ ਦਿਨ ਹੋਈ ਵਿਚਾਰ ਪ੍ਰਤੀ ਸਦੀਵੀ ਤੌਰ 'ਤੇ ਜਾਗਰੂਕਤਾ ਪੈਦਾ ਕਰਨ ਲਈ ਉਸੇ ਦਿਨ ਨੂੰ 'ਮਨੁੱਖੀ ਅਧਿਕਾਰ ਦਿਵਸ' ਵਜੋਂ ਮਨਾਉਣ ਦਾ ਸੰਦੇਸ਼ ਦਿੱਤਾ ਗਿਆ ਸੀ। ਕਿਸੇ ਵੀ ਮੁਲਕ ਦੀ ਕੋਈ ਵੀ ਸੰਸਥਾ ਇਹ ਦਿਵਸ ਮਨਾਉਣ ਲਈ ਅਜ਼ਾਦ ਹੈ, ਬਾਸ਼ਰਤੇ ਕਿ ਉਸ ਦੁਆਰਾ ਕੀਤੇ ਜਾ ਰਹੇ ਕਾਰਜਾਂ ਵਿੱਚੋਂ ਮਨੁੱਖੀ ਅਧਿਕਾਰਾਂ ਪ੍ਰਤੀ ਚੇਤਨਾ ਪ੍ਰਗਟ ਹੁੰਦੀ ਹੋਵੇ।

ਸੰਸਾਰ ਦੇ ਸਮੂਹ ਮੁਲਕਾਂ ਦੀਆਂ ਵੱਖੋ-ਵੱਖਰੀਆਂ ਸਮੱਸਿਆਵਾਂ ਹਨ, ਜਿਹੜੀਆਂ ਕਿ ਉਨ੍ਹਾਂ ਦੀਆਂ ਸਥਾਨਕ ਲੋੜਾਂ ਨੂੰ ਸਾਹਮਣੇ ਰੱਖ ਕੇ ਪੈਦਾ ਹੁੰਦੀਆਂ ਹਨ। ਸਥਾਨਕ ਪੱਧਰ 'ਤੇ ਪੇਸ਼ ਆਉਂਦੀਆਂ ਮਨੁੱਖੀ ਅਧਿਕਾਰਾਂ ਦੀਆਂ ਸਮੱਸਿਆਵਾਂ ਦੇ ਸਨਮੁਖ ਆਮ ਲੋਕਾਂ ਦੇ ਮਨ ਵਿਚ ਚੇਤਨਾ ਪੈਦਾ ਕਰਨ ਲਈ ਸਥਾਨਕ ਪੱਧਰ ਦੇ ਬਹੁਤ ਸਾਰੇ ਮਨੁੱਖੀ ਅਧਿਕਾਰ ਸੰਗਠਨ ਹੋਂਦ ਵਿਚ ਆਏ ਹਨ, ਜਿਹੜੇ ਆਪੋ-ਆਪਣੇ ਇਲਾਕਿਆਂ ਵਿਚ ਕਾਰਜਸ਼ੀਲ ਹਨ। ਮਨੁੱਖੀ ਅਧਿਕਾਰ ਸੰਗਠਨ ਸਥਾਨਕ ਪੱਧਰ ਤੋਂ ਲੈ ਕੇ ਅੰਤਰ-ਰਾਸ਼ਟਰੀ ਪੱਧਰ ਤਕ ਕਾਰਜ ਕਰ ਰਹੇ ਹਨ।

ਮਨੁੱਖੀ ਅਧਿਕਾਰਾਂ ਪ੍ਰਤੀ ਜਿਹੜੀ ਚੇਤਨਾ ਦੂਜੀ ਸੰਸਾਰ-ਜੰਗ ਤੋਂ ਬਾਅਦ ਵਿਚ ਪੈਦਾ ਹੋਈ ਦੱਸੀ ਜਾਂਦੀ ਹੈ, ਧਰਮਾਂ ਨੂੰ ਮੰਨਣ ਵਾਲੇ ਉਸ ਨੂੰ ਆਪੋ-ਆਪਣੇ ਧਰਮ ਦੇ ਅਰੰਭ ਨਾਲ ਜੋੜ ਕੇ ਦੇਖਦੇ ਹਨ। ਹਰ ਧਰਮ ਦੇ ਅਰੰਭ ਵਿਚ ਅਜਿਹੀਆਂ ਸਮੱਸਿਆਵਾਂ ਮੌਜੂਦ ਸਨ ਜਿਹੜੀਆਂ ਮਨੁੱਖੀ ਭਲਾਈ ਅਤੇ ਭਾਈਚਾਰੇ ਦੀ ਸਥਾਪਤੀ ਤੋਂ ਦੂਰ ਲੈ ਕੇ ਜਾਂਦੀਆਂ ਸਨ। 'ਰਾਮ ਰਾਜ', 'ਬੇਗਮਪੁਰਾ' ਅਤੇ 'kingdom of God on Earth' ਦਾ ਆਦਰਸ਼ ਧਰਮਾਂ ਦੇ ਇਤਿਹਾਸ ਵਿਚ ਦੇਖਣ ਨੂੰ ਮਿਲਦਾ ਹੈ, ਜਿਹੜਾ ਕਿ ਆਦਰਸ਼ ਸਮਾਜ ਦੀ ਸਥਾਪਨਾ 'ਤੇ ਕੇਂਦਰਿਤ ਹੈ। ਆਦਰਸ਼ ਸਮਾਜ ਦੀ ਸਥਾਪਨਾ ਮਨੁੱਖੀ ਭਲਾਈ, ਸਮਾਜਿਕ ਬਰਾਬਰੀ, ਨਿਆਂ, ਸੂਝ, ਨਿਮਰਤਾ

ਆਦਿ 'ਤੇ ਆਧਾਰਿਤ ਹੈ। ਸਿੱਖ ਧਰਮ ਸੰਸਾਰ ਦੇ ਧਰਮਾਂ ਵਿਚ ਵਿਸ਼ੇਸ਼ ਸਥਾਨ ਰੱਖਦਾ ਹੈ। ਇਸ ਧਰਮ ਦੇ ਧਰਮ ਗ੍ਰੰਥ ਵਿੱਚੋਂ ਮਨੁੱਖੀ ਅਧਿਕਾਰਾਂ ਅਤੇ ਆਦਰਸ਼ ਸਮਾਜ ਸੰਬੰਧੀ ਕਿਹੋ ਜਿਹੀ ਵਿਚਾਰਧਾਰਾ ਦੇ ਦਰਸ਼ਨ ਹੁੰਦੇ ਹਨ, ਉਸ ਨੂੰ ਇੱਥੇ ਜਾਣਨ ਦਾ ਯਤਨ ਕੀਤਾ ਜਾ ਰਿਹਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਸਿੱਖ ਜੀਵਨ-ਜਾਚ ਦਾ ਆਧਾਰ ਹੈ। ਧਰਮ ਗ੍ਰੰਥਾਂ ਦੀ ਲੜੀ ਵਿਚ ਸਭ ਤੋਂ ਬਾਅਦ ਵਿਚ ਪ੍ਰਗਟ ਹੋਏ ਇਸ ਧਰਮ ਗ੍ਰੰਥ ਵਿਚ ਹਰ ਸਮੇਂ 'ਤੇ ਸਥਾਨ ਦੀਆਂ ਸਮੱਸਿਆਵਾਂ ਨੂੰ ਦੇਖਣ 'ਤੇ ਸਮਝਣ ਦਾ ਯਤਨ ਇਸ ਧਰਮ ਦੇ ਪੈਰੋਕਾਰ ਕਰਦੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੁਝ ਅਜਿਹੇ ਇਤਿਹਾਸਿਕ ਹਵਾਲੇ ਵੀ ਮਿਲਦੇ ਹਨ ਜਿਹੜੇ ਸਿੱਧੇ ਤੌਰ 'ਤੇ ਮਨੁੱਖੀ ਅਧਿਕਾਰਾਂ ਦੀ ਉਲੰਘਣਾ ਦੀ ਗਵਾਹੀ ਭਰਦੇ ਹਨ। ਜਿਵੇਂ ਬਾਬਰ ਦੇ ਹਮਲੇ ਸਮੇਂ ਇਸ ਦੇਸ਼ ਦੇ ਲੋਕਾਂ ਦਾ ਜੋ ਮਨੁੱਖੀ ਘਾਣ ਹੋਇਆ, ਉਸ 'ਤੇ ਟਿੱਪਣੀ ਕਰਦੇ ਹੋਏ ਸ੍ਰੀ ਗੁਰੂ ਨਾਨਕ ਦੇਵ ਜੀ ਫੁਰਮਾਉਂਦੇ ਹਨ:

*ਜੈਸੀ ਮੈ ਆਵੈ ਖਸਮ ਕੀ ਬਾਣੀ ਤੈਸੜਾ ਕਰੀ ਗਿਆਨੁ ਵੇ ਲਾਲੋ॥*
*ਪਾਪ ਕੀ ਜੰਞ ਲੈ ਕਾਬਲਹੁ ਧਾਇਆ ਜੋਰੀ ਮੰਗੈ ਦਾਨੁ ਵੇ ਲਾਲੋ॥*
*ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ॥*
*ਕਾਜੀਆ ਬਾਮਣਾ ਕੀ ਗਲ ਥਕੀ ਅਗਦੁ ਪੜੈ ਸੈਤਾਨੁ ਵੇ ਲਾਲੋ॥ (ਪੰਨਾ ੭੨੨)*

ਗੁਰੂ ਸਾਹਿਬ ਦੁਆਰਾ ਉਚਾਰਨ ਕੀਤੀਆਂ ਉਕਤ ਪੰਕਤੀਆਂ ਭਾਰਤ ਦੀ ਤਤਕਾਲੀ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਦਸ਼ਾ ਨੂੰ ਬਿਆਨ ਕਰਦੀਆਂ ਹਨ। ਇਨ੍ਹਾਂ ਵਿੱਚੋਂ ਨਾ ਕੇਵਲ ਮਨੁੱਖੀ ਅਧਿਕਾਰਾਂ ਬਲਕਿ ਮਨੁੱਖੀ ਜ਼ਿੰਮੇਵਾਰੀ ਪ੍ਰਤੀ ਵੀ ਸੰਕੇਤ ਮਿਲਦਾ ਹੈ। ਸਮਾਜ ਵਿਚ ਰਹਿੰਦੇ ਹੋਏ ਜੇਕਰ ਮਨੁੱਖ ਸੁਰੱਖਿਆ ਚਾਹੁੰਦਾ ਹੈ, ਤਾਂ ਪ੍ਰੇਮ ਅਤੇ ਭਾਈਚਾਰੇ ਦੇ ਸੂਤਰ ਵਿਚ ਬੱਝ ਕੇ ਉਹ ਆਪਣਾ ਜੀਵਨ ਬਸਰ ਕਰੇ ਜਿਸ ਵਿੱਚੋਂ ਸਰਮ ਅਤੇ ਧਰਮ ਦੀ ਭਾਵਨਾ ਦਾ ਵਿਕਾਸ ਹੁੰਦਾ ਹੈ। ਇਹ ਤਾਂ ਹੀ ਸੰਭਵ ਹੈ, ਜੇਕਰ ਇਨ੍ਹਾਂ ਨੂੰ ਪ੍ਰਫੁਲਿਤ ਕਰਨ ਲਈ ਮਨੁੱਖ ਦੇ ਮਨ ਵਿਚ ਆਪਣੀ ਜ਼ਿੰਮੇਵਾਰੀ ਦਾ ਅਹਿਸਾਸ ਪੈਦਾ ਹੋਵੇ।

ਸਰਮ ਅਤੇ ਧਰਮ ਦੀ ਭਾਵਨਾ ਦੇ ਅਲੋਪ ਹੋਣ ਦਾ ਭਾਵ ਹੈ ਕਿ ਮਨੁੱਖੀ ਕਦਰਾਂ-ਕੀਮਤਾਂ ਦਾ ਸਮਾਜ ਵਿਚ ਕੋਈ ਮਹੱਤਵ ਨਹੀਂ ਹੈ। ਗ਼ੈਰ-ਮਨੁੱਖੀ ਵਰਤਾਰੇ ਕਾਰਨ ਹਰ ਇਕ ਮਨੁੱਖ ਕੋਈ ਵੀ ਕੰਮ ਕਰਨ ਲਈ ਅਜ਼ਾਦ ਹੈ। ਜਾਨਵਰਾਂ ਅਤੇ ਫ਼ਸਲ ਦੇ ਬਚਾਉ ਦੀ ਤਾਂ ਗੱਲ ਛੱਡੋ, ਅਜਿਹੇ ਮਹੌਲ ਵਿਚ ਬੱਚਿਆਂ, ਬਜ਼ੁਰਗਾਂ ਅਤੇ ਇਸਤਰੀਆਂ ਦੀ ਹਾਲਤ ਵੀ ਬਹੁਤ ਤਰਸਯੋਗ ਹੋ ਜਾਂਦੀ ਹੈ। ਦੂਜੀ ਗੱਲ ਇਹ ਕਿ ਮਨੁੱਖ ਦੀਆਂ ਭਾਵਨਾਵਾਂ ਦੀ ਕਦਰ ਨਾ ਹੋਣ ਕਾਰਨ ਸਮਾਜ ਵਿਚ ਭੇਦ-ਭਾਵ, ਬਾਹੂ-ਬਲ ਅਤੇ ਅਰਾਜਕਤਾ ਦੇ ਫੈਲਣ ਦਾ ਖ਼ਤਰਾ ਹਮੇਸ਼ਾਂ ਬਣਿਆ ਰਹਿੰਦਾ ਹੈ। ਅਜਿਹੀ ਸਥਿਤੀ

ਵਿਚ ਵਿਸ਼ਵਾਸ, ਪ੍ਰੇਮ ਅਤੇ ਭਾਈਚਾਰੇ ਦੀ ਭਾਵਨਾ ਨੂੰ ਸੱਟ ਵੱਜਦੀ ਹੈ, ਧਾਰਮਿਕ ਗ੍ਰੰਥਾਂ ਦਾ ਸਤਿਕਾਰ ਘੱਟ ਜਾਂਦਾ ਹੈ; ਧਾਰਮਿਕ ਪੁਰਖਾਂ ਦਾ ਨਿਰਾਦਰ ਹੋਣ ਲੱਗਦਾ ਹੈ; ਸਮਾਜ ਵਿਚ ਸ਼ੱਕ, ਭੇਦ-ਭਾਵ, ਹਉਮੈਂ, ਈਰਖ਼ਾ, ਦਵੈਖ ਅਤੇ ਖਿੱਚੋਤਾਣ ਦੀ ਭਾਵਨਾ ਦਾ ਵਿਕਾਸ ਹੋ ਜਾਂਦਾ ਹੈ। ਭਾਈ ਗੁਰਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਮੇਂ ਪੈਦਾ ਹੋਈ ਅਜਿਹੀ ਸਥਿਤੀ ਦਾ ਵਰਣਨ ਕਰਦੇ ਹੋਏ ਫੁਰਮਾਇਆ ਹੈ:

*ਜੁਗਿ ਗਰਦੀ ਜਬ ਹੋਵਹੇ ਉਲਟੇ ਜੁਗੁ ਕਿਆ ਹੋਇ ਵਰਤਾਰਾ।*
*ਉਠੇ ਗਿਲਾਨਿ ਜਗਤਿ ਵਿਚਿ ਵਰਤੇ ਪਾਪ ਭ੍ਰਿਸਟਿ ਸੰਸਾਰਾ।*
*ਵਰਨਾਵਰਨ ਨ ਭਾਵਨੀ ਖਹਿ ਖਹਿ ਜਲਨ ਬਾਂਸ ਅੰਗਿਆਰਾ।*
*ਨਿੰਦਿਆ ਚਲੇ ਵੇਦ ਕੀ ਸਮਝਨਿ ਨਹਿ ਅਗਿਆਨਿ ਗੁਬਾਰਾ।*
*ਬੇਦ ਗਿਰੰਥ ਗੁਰ ਹਟਿ ਹੈ ਜਿਸੁ ਲਗਿ ਭਵਜਲ ਪਾਰਿ ਉਤਾਰਾ।*
*ਸਤਿਗੁਰ ਬਾਝੁ ਨ ਬੁਝੀਐ ਜਿਚਰੁ ਧਰੇ ਨ ਪ੍ਰਭੁ ਅਵਤਾਰਾ।*
*ਗੁਰ ਪਰਮੇਸਰੁ ਇਕੁ ਹੈ ਸਚਾ ਸਾਹੁ ਜਗਤੁ ਬਣਜਾਰਾ।*
*ਚੜੇ ਸੂਰ ਮਿਟਿ ਜਾਇ ਅੰਧਾਰਾ॥* *(ਵਾਰ ੧:੧੭)*

ਅਜਿਹੇ ਸਮੇਂ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਜਗਤ 'ਚ ਆਉਣਾ ਇਕ ਸ਼ੁਭ ਸੰਕੇਤ ਮੰਨਿਆ ਜਾਂਦਾ ਹੈ। ਉਨ੍ਹਾਂ ਦੇ ਪ੍ਰਗਟ ਹੋਣ ਨਾਲ ਅਗਿਆਨਤਾ ਦਾ ਹਨ੍ਹੇਰਾ ਦੂਰ ਹੋ ਕੇ ਗਿਆਨ ਦੇ ਪ੍ਰਕਾਸ਼ ਦਾ ਸੂਰਜ ਚੜ੍ਹਨ ਵਾਲੀ ਸਥਿਤੀ ਪੈਦਾ ਹੁੰਦੀ ਹੈ, ਜਿਸ ਵਿਚ ਇਕ ਮਨੁੱਖ ਆਪਣੇ ਮਨ ਦੀਆਂ ਬੁਰਾਈਆਂ ਨੂੰ ਮਿਟਾ ਕੇ ਦੂਜੇ ਮਨੁੱਖ ਦੇ ਨੇੜੇ ਆਉਣ ਲਈ ਯਤਨਸ਼ੀਲ ਹੁੰਦਾ ਹੈ। ਇਕ ਮਨੁੱਖ ਦਾ ਦੁੱਖ ਦੂਜਾ ਮਨੁੱਖ ਅਨੁਭਵ ਕਰਦਾ ਹੈ। ਉਹ ਉਸ ਨੂੰ ਦੁੱਖ 'ਚੋਂ ਬਾਹਰ ਕੱਢਣ ਲਈ ਆਪਣਾ ਪੂਰਾ ਤਾਣ ਲਾ ਦਿੰਦਾ ਹੈ। ਮਨੁੱਖ ਨੂੰ ਮਨੁੱਖ ਬਣਾਉਣਾ ਅਤੇ ਇਕ ਮਨੁੱਖ ਦੇ ਮਨ ਵਿਚ ਦੂਜਿਆਂ ਪ੍ਰਤੀ ਸੰਵੇਦਨਾ ਪੈਦਾ ਕਰਨਾ ਹੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਜੀਵਨ ਦਾ ਉਦੇਸ਼ ਸੀ। ਇਸੇ ਕਾਰਜ ਲਈ ਉਨ੍ਹਾਂ ਨੇ ਬਾਣੀ ਦੀ ਰਚਨਾ ਕੀਤੀ ਅਤੇ ਲੰਮੀਆਂ ਉਦਾਸੀਆਂ ਕੀਤੀਆਂ ਸਨ। ਉਦਾਸੀਆਂ ਦੌਰਾਨ ਗੁਰੂ ਜੀ ਵਿਭਿੰਨ ਸੰਪਰਦਾਵਾਂ ਦੇ ਮੁਖੀਆਂ, ਜੋਗੀਆਂ, ਸੰਨਿਆਸੀਆਂ, ਸਰੇਵੜਿਆਂ, ਠੱਗਾਂ, ਆਮ-ਲੋਕਾਂ, ਰਾਜਸੀ ਸ਼ਖ਼ਸੀਅਤਾਂ, ਸਮਾਜ ਸੁਧਾਰਕਾਂ ਆਦਿ ਨੂੰ ਮਿਲੇ ਸਨ। ਸਮੂਹ ਲੋਕਾਂ ਨੂੰ ਉਨ੍ਹਾਂ ਨੇ ਇੱਕੋ ਸੰਦੇਸ਼ ਦਿੱਤਾ, ਜਿਸ ਵਿੱਚੋਂ ਪ੍ਰਭੂ-ਮੁਖੀ ਕਦਰਾਂ-ਕੀਮਤਾਂ ਨੂੰ ਜੀਵਨ ਵਿਚ ਧਾਰਨ ਕਰਨ 'ਤੇ ਜ਼ੋਰ ਦਿੱਤਾ ਗਿਆ ਸੀ। ਇਸ ਸੰਦੇਸ਼ ਵਿੱਚੋਂ ਸੱਚਾਈ ਅਤੇ ਮਨੁੱਖੀ ਭਲਾਈ ਵਾਲਾ ਜੀਵਨ ਪ੍ਰਗਟ ਹੁੰਦਾ ਸੀ। ਮਨੁੱਖਤਾ ਨੂੰ ਇਕ ਸੂਤਰ ਵਿਚ ਪਰੋਣ ਵਾਲੇ ਇਸ ਸੰਦੇਸ਼ ਵਿਚ ਦੂਜੇ ਮਨੁੱਖਾਂ ਪ੍ਰਤੀ ਸੰਜਮ, ਸਹਿਣਸ਼ੀਲਤਾ, ਵਿਸ਼ਵਾਸ, ਬਰਾਬਰੀ, ਭਾਈਚਾਰੇ, ਏਕਤਾ, ਇਕਸੁਰਤਾ, ਇਕਜੁਟਤਾ ਆਦਿ ਦੀ ਭਾਵਨਾ ਸਮੋਈ ਹੋਈ ਸੀ। ਗੁਰੂ ਜੀ ਨੇ ਆਪਣੇ ਸੰਦੇਸ਼ ਨੂੰ ਅਮਲੀ ਪੱਧਰ 'ਤੇ ਲਾਗੂ ਕਰਨ ਲਈ ਸੰਗਤ ਅਤੇ ਪੰਗਤ ਦੀ ਪ੍ਰਥਾ

ਅਰੰਭ ਕੀਤੀ ਸੀ। ਇੱਥੇ ਸੰਗਤ ਸ਼ੁਭ ਗੁਣਾਂ ਦੀ ਸਾਂਝ ਪੈਦਾ ਕਰਨ ਅਤੇ ਪੰਗਤ ਵੰਡ ਛਕਣ ਜਾਂ ਪ੍ਰਗਟ ਹੋਏ ਸ਼ੁਭ ਗੁਣਾਂ ਨੂੰ ਜੀਵਨ ਵਿਚ ਧਾਰਨ ਕਰਨ ਦੀ ਪ੍ਰਤੀਕ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਇਸ ਸੰਦੇਸ਼ ਨੂੰ ਉਨ੍ਹਾਂ ਦੇ ਉੱਤਰਾਧਿਕਾਰੀਆਂ ਨੇ ਅੱਗੇ ਤੋਰਿਆ। ਉਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਅਰੰਭ ਹੋਈਆਂ ਸੰਸਥਾਵਾਂ ਨੂੰ ਮਜ਼ਬੂਤੀ ਪ੍ਰਦਾਨ ਕੀਤੀ ਅਤੇ ਉਨ੍ਹਾਂ ਦੁਆਰਾ ਪ੍ਰਗਟ ਕੀਤੇ ਗਏ ਮਨੁੱਖੀ ਅਧਿਕਾਰਾਂ ਵਾਲੇ ਸਿਧਾਂਤਾਂ ਨੂੰ ਅੱਗੇ ਤੋਰਨ ਲਈ ਬਹੁਤ ਸਾਰੇ ਨਵੇਂ ਕਾਰਜ ਵੀ ਅਰੰਭ ਕੀਤੇ ਸਨ। ਸ੍ਰੀ ਗੁਰੂ ਅਮਰਦਾਸ ਜੀ ਨੇ ਇਸਤਰੀਆਂ ਵਿਚ ਜੜ੍ਹ ਫੜ ਚੁੱਕੀ ਸਤੀ ਦੀ ਰਸਮ ਨੂੰ ਖ਼ਤਮ ਕਰਨ ਲਈ ਵਿਸ਼ੇਸ਼ ਯਤਨ ਕੀਤੇ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸਮੂਹ ਦਿਸ਼ਾਵਾਂ ਵਿਚ ਰਹਿਣ ਵਾਲੇ ਲੋਕਾਂ ਦੀ ਸੰਗਤ ਲਈ ਸ੍ਰੀ ਹਰਿਮੰਦਰ ਸਾਹਿਬ ਦੀ ਸਥਾਪਨਾ ਕੀਤੀ ਸੀ, ਜਿਸ ਵਿਚ ਉਨ੍ਹਾਂ ਨੇ ਵਿਭਿੰਨ ਜਾਤਾਂ, ਧਰਮਾਂ ਅਤੇ ਭੂਗੋਲਿਕ ਖਿੱਤਿਆਂ ਵਿਚ ਰਹਿਣ ਵਾਲੇ ਮਹਾਂਪੁਰਸ਼ਾਂ ਦੀ ਬਾਣੀ ਵਾਲੇ ਸਰਬ-ਸਾਂਝੇ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਪ੍ਰਕਾਸ਼ ਕੀਤਾ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਨੇ ਧਾਰਮਿਕ ਕੱਟੜਤਾ ਧਾਰਨ ਕਰਨ ਵਾਲਿਆਂ ਦੇ ਮਨਾਂ ਵਿਚ ਈਰਖਾ ਦੀ ਅਗਨੀ ਪੈਦਾ ਕਰ ਦਿੱਤੀ ਸੀ। ਉਹ ਗੁਰੂ ਜੀ ਦੁਆਰਾ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਉਨ੍ਹਾਂ ਦੇ ਇਸ ਸੰਦੇਸ਼ ਨੂੰ ਪੜ੍ਹਨ ਵਿਚ ਨਾਕਾਮਯਾਬ ਰਹੇ ਸਨ:

*ਕੋਈ ਬੋਲੈ ਰਾਮ ਰਾਮ ਕੋਈ ਖੁਦਾਇ॥ ਕੋਈ ਸੇਵੈ ਗੁਸਈਆ ਕੋਈ ਅਲਾਹਿ॥੧॥*
*ਕਾਰਣ ਕਰਣ ਕਰੀਮ॥ ਕਿਰਪਾ ਧਾਰਿ ਰਹੀਮ॥੧॥ਰਹਾਉ॥*
*ਕੋਈ ਨਾਵੈ ਤੀਰਥਿ ਕੋਈ ਹਜ ਜਾਇ॥ ਕੋਈ ਕਰੈ ਪੂਜਾ ਕੋਈ ਸਿਰੁ ਨਿਵਾਇ॥੨॥*
*ਕੋਈ ਪੜੈ ਬੇਦ ਕੋਈ ਕਤੇਬ॥ ਕੋਈ ਓਢੈ ਨੀਲ ਕੋਈ ਸੁਪੇਦ॥੩॥*
*ਕੋਈ ਕਹੈ ਤੁਰਕੁ ਕੋਈ ਕਹੈ ਹਿੰਦੂ॥ ਕੋਈ ਬਾਛੈ ਭਿਸਤੁ ਕੋਈ ਸੁਰਗਿੰਦੂ॥੪॥*
*ਕਹੁ ਨਾਨਕ ਜਿਨਿ ਹੁਕਮੁ ਪਛਾਤਾ॥ ਪ੍ਰਭ ਸਾਹਿਬ ਕਾ ਤਿਨਿ ਭੇਦੁ ਜਾਤਾ॥*

*(ਪੰਨਾ ੮੮੫)*

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮਨੁੱਖੀ ਅਧਿਕਾਰਾਂ ਦੀ ਸਥਾਪਤੀ ਲਈ ਮੀਰੀ-ਪੀਰੀ ਦੇ ਸਿਧਾਂਤ ਪ੍ਰਤੀ ਦ੍ਰਿੜ੍ਹਤਾ ਪ੍ਰਗਟ ਕੀਤੀ ਸੀ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਸਮੁੱਚੀ ਮਨੁੱਖਤਾ ਨੂੰ ਗ਼ਲ ਲਾਉਂਦੇ ਹੋਏ ਚੇਚਕ ਦੀ ਬੀਮਾਰੀ ਦੇ ਇਲਾਜ ਲਈ ਦਿੱਲੀ ਵਿਖੇ ਸਫ਼ਲ ਯਤਨ ਕੀਤਾ ਸੀ। ਗੁਰੂ ਪਰੰਪਰਾ ਵਿਚ ਮਨੁੱਖੀ ਅਧਿਕਾਰਾਂ ਪ੍ਰਤੀ ਸਭ ਤੋਂ ਸੁਚੇਤ ਕਾਰਜ ਸ੍ਰੀ ਗੁਰੂ ਤੇਗ ਬਹਾਦਰ ਜੀ ਰਾਹੀਂ ਸਾਹਮਣੇ ਆਇਆ ਹੈ, ਜਿਨ੍ਹਾਂ ਨੇ ਧਰਮ ਦੀ ਅਜ਼ਾਦੀ ਲਈ ਆਪਣਾ ਜੀਵਨ ਕੁਰਬਾਨ ਕਰ ਦਿੱਤਾ ਸੀ। ਉਨ੍ਹਾਂ ਦੀ ਸ਼ਹਾਦਤ ਦੀ ਵਿਸ਼ੇਸ਼ਤਾ ਇਹ ਸੀ ਕਿ ਉਨ੍ਹਾਂ ਨੇ ਹਿੰਦੂ ਧਰਮ ਦੇ ਉਨ੍ਹਾਂ ਧਾਰਮਿਕ ਚਿਨ੍ਹਾਂ ਲਈ ਕੁਰਬਾਨੀ ਦਿੱਤੀ ਸੀ, ਜਿਨ੍ਹਾਂ ਨੂੰ ਸਿੱਖ ਧਰਮ ਵਿਚ ਕੋਈ ਮਾਨਤਾ ਨਹੀਂ ਸੀ। ਇਸ ਦਾ ਭਾਵ ਇਹ ਨਹੀਂ ਸੀ ਕਿ ਉਨ੍ਹਾਂ ਦਾ ਦੂਜੇ ਧਰਮ

ਦੇ ਧਾਰਮਿਕ ਚਿੰਨ੍ਹਾਂ ਵਿਚ ਵਿਸ਼ਵਾਸ ਪੈਦਾ ਹੋ ਗਿਆ ਸੀ, ਬਲਕਿ ਭਾਵਨਾ ਇਹ ਸੀ ਕਿ ਹਰ ਇਕ ਮਨੁੱਖ ਨੂੰ ਉਸ ਦੇ ਧਾਰਮਿਕ ਵਿਸ਼ਵਾਸ ਅਨੁਸਾਰ ਧਾਰਮਿਕ ਕਾਰਜ ਕਰਨ ਦੀ ਖੁੱਲ੍ਹ ਹੋਣੀ ਚਾਹੀਦੀ ਹੈ। ਇਕ ਧਰਮ ਦੇ ਪੈਰੋਕਾਰ ਨੂੰ ਤਾਕਤ ਦੇ ਜ਼ੋਰ ਨਾਲ ਦੂਜੇ ਧਰਮ ਦੇ ਪੈਰੋਕਾਰਾਂ ਦੇ ਧਰਮ ਪਰਿਵਰਤਨ ਦਾ ਕੋਈ ਅਧਿਕਾਰ ਨਹੀਂ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਤੋਂ ਬਾਅਦ ਉਨ੍ਹਾਂ ਦੇ ਸਪੁੱਤਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਉਨ੍ਹਾਂ ਦੇ ਉੱਤਰਾਧਿਕਾਰੀ ਬਣੇ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਅਰੰਭ ਹੋਈ ਪ੍ਰੇਮ, ਭਾਈਚਾਰੇ ਅਤੇ ਬਰਾਬਰੀ ਦੀ ਭਾਵਨਾ ਨੂੰ ਮਜ਼ਬੂਤੀ ਪ੍ਰਦਾਨ ਕਰਦੇ ਹੋਏ ਸਪੱਸ਼ਟ ਕੀਤਾ:

*ਕੋਊ ਭਇਓ ਮੁੰਡੀਆ ਸੰਨਿਆਸੀ ਕੋਊ ਜੋਗੀ ਭਇਓ*
*ਕੋਊ ਬ੍ਰਹਮਚਾਰੀ ਕੋਊ ਜਤੀ ਅਨੁਮਾਨਬੋ॥*
*ਹਿੰਦੂ ਤੁਰਕ ਕੋਊ ਰਾਫਜੀ ਇਮਾਮ ਸਾਫ਼ੀ,*
*ਮਾਨਸ ਕੀ ਜਾਤ ਸਬੈ ਏਕੈ ਪਹਿਚਾਨਬੋ॥* *(ਅਕਾਲ ਉਸਤਤ)*

ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੀ ਸਿਰਜਣਾ ਕੀਤੀ ਸੀ। ਖਾਲਸੇ ਦੀ ਸਿਰਜਣਾ ਉਪਰੰਤ ਉਨ੍ਹਾਂ ਨੂੰ ਇਕ ਵਿਸ਼ੇਸ਼ ਮਰਯਾਦਾ ਅਨੁਸਾਰ ਜੀਵਨ ਬਸਰ ਕਰਨ ਅਤੇ ਵਿਸ਼ੇਸ਼ ਕਾਰਜਾਂ ਹਿੱਤ ਜਾਗਰੂਕ ਹੋ ਕੇ ਕਾਰਜ ਕਰਨ ਦਾ ਅਦੇਸ਼ ਕੀਤਾ ਗਿਆ ਸੀ, ਜਿਸ ਦਾ ਵਰਣਨ ਕਰਦੇ ਹੋਏ ਭਾਈ ਨੰਦ ਲਾਲ ਜੀ ਦੱਸਦੇ ਹਨ:

*ਖਾਲਸਾ ਸੋਇ ਨਿਰਧਨ ਕੋ ਪਾਲੈ ਖਾਲਸਾ ਸੋਇ ਦੁਸ਼ਟ ਕੋ ਗਾਲੈ॥੫੦॥*
*ਖਾਲਸਾ ਸੋਇ ਨਾਮ ਜਪ ਕਰੈ ਖਾਲਸਾ ਸੋਇ ਮਲੇਛ ਪਰ ਚੜ੍ਹੈ॥੫੧॥*
*ਖਾਲਸਾ ਸੋਇ ਨਾਮ ਸਿਉਂ ਜੋੜੇ ਖਾਲਸਾ ਸੋਇ ਬੰਧਨ ਕੋ ਤੋੜੈ॥੫੨॥*
*ਖਾਲਸਾ ਸੋਇ ਜੋ ਚੜ੍ਹੈ ਤੁਰੰਗ ਖਾਲਸਾ ਸੋਇ ਜੋ ਕਰੈ ਨਿਤ ਜੰਗ॥੫੩॥*
*ਖਾਲਸਾ ਸੋਇ ਸ਼ਸਤਰ ਕੋ ਧਾਰੈ ਖਾਲਸਾ ਸੋਇ ਦੁਸ਼ਟ ਕੋ ਮਾਰੈ॥੫੪॥*[੧]

ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸੇ ਦੇ ਹੱਥ ਤੇਗ਼ ਫੜਾਈ ਸੀ। ਖਾਲਸੇ ਨੇ ਗੁਰੂ ਜੀ ਦੇ ਬਚਨਾਂ 'ਤੇ ਪਹਿਰਾ ਦਿੰਦੇ ਹੋਏ ਅਜਿਹੇ ਕੀਰਤੀਮਾਨ ਸਥਾਪਿਤ ਕੀਤੇ ਸਨ ਕਿ ਦੁਸ਼ਮਣ ਵੀ ਉਨ੍ਹਾਂ ਦੀ ਬਹਾਦਰੀ ਅਤੇ ਮਨੁੱਖੀ ਅਧਿਕਾਰਾਂ ਵਾਲੀ ਜੀਵਨ-ਜਾਚ ਨੂੰ ਦੇਖ ਕੇ ਦੰਗ ਰਹਿ ਜਾਂਦਾ ਸੀ। ਬਾਬਾ ਬੰਦਾ ਸਿੰਘ ਬਹਾਦਰ ਦੇ ਸਮੇਂ ਸਿੱਖਾਂ ਵਿਚ ਊਚ-ਨੀਚ ਦਾ ਕੋਈ ਭੇਦ-ਭਾਵ ਦੇਖਣ ਵਿਚ ਨਹੀਂ ਮਿਲਦਾ, ਕਿਉਂਕਿ ਉਸ ਦੀ ਫ਼ੌਜ ਵਿਚ ਪੈਦਾ ਹੋਈ ਇਹ ਭਾਵਨਾ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਦੀ ਦੇਣ ਸੀ। ਊਚ-ਨੀਚ ਦੇ ਭੇਦ-ਭਾਵ ਨੂੰ ਮਿਟਾ ਕੇ ਬਾਬਾ ਬੰਦਾ ਸਿੰਘ ਬਹਾਦਰ ਦੀਆਂ ਫ਼ੌਜਾਂ ਵਿਚ ਮਨੁੱਖੀ ਬਰਾਬਰੀ ਦੀ ਪੈਦਾ ਹੋਈ ਮਿਸਾਲ ਦੀ ਪ੍ਰਸੰਸਾ ਕਰਦੇ ਹੋਏ ਮੁਹੰਮਦ ਸ਼ਫ਼ੀ ਵਾਰਿਦ ਆਪਣੀ ਪੁਸਤਕ "ਮੀਰਾਤਿ

ਵਾਰਿਦਾਤ” ਵਿਚ ਲਿਖਦਾ ਹੈ, “ਹਿੰਦੂਆਂ ਤੇ ਮੁਸਲਮਾਨਾਂ ਵਿੱਚੋਂ ਜਿਹੜਾ ਵੀ ਉਸ ਦੇ ਸਿੱਖਾਂ ਦੀ ਲੜੀ ਵਿਚ ਪਰੋਇਆ ਜਾਂਦਾ ਸੀ, ਉਹ ਉਨ੍ਹਾਂ ਨਾਲ ਇਕ ਥਾਲੀ ਵਿਚ ਖਾਣਾ ਖਾਣ ਦਾ ਭਾਈਵਾਲ ਬਣ ਜਾਂਦਾ ਸੀ। ਸੋ ਸਾਰੀ ਊਚ-ਨੀਚ ਦਾ ਫ਼ਰਕ ਮਿਟ ਗਿਆ ਅਤੇ ਸਾਰਿਆਂ ਦਾ ਆਪਸ ਵਿਚ ਮੇਲ-ਜੋਲ ਹੋ ਗਿਆ। ਨੀਚ ਪੇਸ਼ੇ ਵਾਲਾ ਭੰਗੀ ਤੇ ਵੱਡੀ ਕਦਰ ਵਾਲਾ ਰਾਜਾ ਆਪਸ ਵਿਚ ਇਕ ਭਾਂਡੇ ਵਿਚ ਖਾਣਾ ਖਾਂਦੇ ਸਨ ਤੇ ਵਿਰੋਧਤਾ ਨਹੀਂ ਰੱਖਦੇ ਸਨ।”[੨] ਸਿੱਖ ਧਰਮ ਵਿਚ ਪੈਦਾ ਹੋਈ ਮਨੁੱਖੀ ਅਧਿਕਾਰਾਂ ਦੀ ਇਸ ਲਹਿਰ ਨੇ ਉਸ ਸਮੇਂ ਹੋਰ ਵਧੇਰੇ ਜ਼ੋਰ ਫੜ ਲਿਆ ਜਦੋਂ ਨੀਵੀਆਂ ਜਾਤਾਂ ਲਈ ਅਲੋਪ ਹੋ ਚੁੱਕੇ ਰਾਜ ਕਰਨ ਦੇ ਅਧਿਕਾਰ ਦਾ ਸੁਪਨਾ ਸਾਕਾਰ ਹੋਇਆ। ਸਮਾਜ ਵਿਚ ਮਨੁੱਖੀ ਅਧਿਕਾਰਾਂ ਨੂੰ ਅਮਲੀ ਰੂਪ ਵਿਚ ਅੱਗੇ ਤੋਰਨ ਦੀ ਇਸ ਮੁਹਿੰਮ ਪ੍ਰਤੀ ਟਿੱਪਣੀ ਕਰਦੇ ਹੋਏ ਮੁਹੰਮਦ ਸ਼ਫ਼ੀ ਵਾਰਿਦ ਲਿਖਦਾ ਹੈ, “(ਅਖੌਤੀ) ਚੂੜ੍ਹੇ ਤੇ (ਅਖੌਤੀ) ਚਮਾਰ, ਜਿਨ੍ਹਾਂ ਨਾਲੋਂ ਹਿੰਦੁਸਤਾਨ ਵਿਚ ਹੋਰ ਕੋਈ ਕੌਮ ਵਧੇਰੇ ਨਾਪਾਕ ਨਹੀਂ ਹੈ, ਉਸ ਮਰਦੂਦ (ਬਾਬਾ ਬੰਦਾ ਸਿੰਘ ਬਹਾਦਰ) ਦੀ ਸੇਵਾ ਵਿਚ ਹਾਜ਼ਰ ਹੋ ਕੇ ਆਪਣੇ ਸ਼ਹਿਰ ’ਤੇ ਹਕੂਮਤ ਕਰਨ ਲਈ ਨਿਯੁਕਤ ਹੋ ਰਹੇ ਸਨ ਅਤੇ ਹਕੂਮਤ ਦਾ ਦਸਤੂਰ (ਕਾਨੂੰਨ/ਅਧਿਕਾਰ) ਪ੍ਰਾਪਤ ਕਰ ਕੇ ਵਾਪਸ ਪਰਤ ਰਹੇ ਸਨ। ਜਦੋਂ ਉਹ (ਨਵ-ਨਿਯੁਕਤ ਸਿੱਖ ਅਧਿਕਾਰੀ) ਕਿਸੇ ਸ਼ਹਿਰ ਜਾਂ ਪਿੰਡ ਵਿਚ ਪੈਰ ਪਾਉਂਦਾ ਸੀ, ਤਾਂ ਸਾਰੇ ਵੱਡੇ ਲੋਕ ਤੇ ਮੁਖੀਏ ਨੱਠ ਕੇ ਉਸ ਦਾ ਸਵਾਗਤ ਕਰਦੇ ਸਨ ਅਤੇ ਉਸ ਦੇ ਪੜਾਉ ਕਰਨ ਉਪਰੰਤ, ਹੱਥ ਬੰਨ੍ਹ ਕੇ ਉਸ ਦੇ ਅੱਗੇ ਖਲੋਤੇ ਰਹਿੰਦੇ ਸਨ।”[੩]

ਸਮਾਜ ਦੇ ਸਮੂਹ ਵਰਗਾਂ ਦਾ ਇੱਕੋ ਜਿਹਾ ਸਤਿਕਾਰ ਕਰਦੇ ਹੋਏ ਉਨ੍ਹਾਂ ਨੂੰ ਨਾਲ ਲੈ ਕੇ ਚੱਲਣਾ ਬਹੁਤ ਔਖਾ ਕਾਰਜ ਹੁੰਦਾ ਹੈ। ਇਸ ਕਾਰਜ ਨੂੰ ਸਾਕਾਰ ਰੂਪ ਦੇਣ ਲਈ ਗੁਰੂ ਸਾਹਿਬਾਨ ਨੇ ਜਿਹੜਾ ਮਾਡਲ ਪੇਸ਼ ਕੀਤਾ ਸੀ, ਬਾਬਾ ਬੰਦਾ ਸਿੰਘ ਬਹਾਦਰ ਨੇ ਆਪਣੀ ਸ਼ਹਾਦਤ ਤਕ ਉਸ ਨੂੰ ਕਾਇਮ ਰੱਖਿਆ ਸੀ। ਆਮ ਲੋਕਾਂ ਦੇ ਮਨਾਂ ਵਿਚ ਮਨੁੱਖੀ ਅਧਿਕਾਰਾਂ ਪ੍ਰਤੀ ਪੈਦਾ ਹੋਈ ਭਾਵਨਾ ਹਾਕਮਾਂ ਦੀ ਨੀਤੀ ਦੇ ਅਨੁਕੂਲ ਨਹੀਂ ਹੁੰਦੀ ਅਤੇ ਉਹ ਅਜਿਹਾ ਹਰ ਕੰਮ ਕਰਨ ਲਈ ਤਿਆਰ ਰਹਿੰਦੇ ਹਨ, ਜਿਸ ਨਾਲ ਅਜਿਹੀ ਨੀਤੀ ਦਾ ਦਮਨ ਕੀਤਾ ਜਾ ਸਕੇ। ਬਾਬਾ ਬੰਦਾ ਸਿੰਘ ਬਹਾਦਰ ਦੀ ਸ਼ਹਾਦਤ ਅਤੇ ਉਸ ਤੋਂ ਬਾਅਦ ਸਿੱਖਾਂ ਲਈ ਜਾਰੀ ਹੋਈ ਹਕੂਮਤ ਦੀ ਨੀਤੀ ਵਿੱਚੋਂ ਮਨੁੱਖੀ ਅਧਿਕਾਰਾਂ ਪ੍ਰਤੀ ਉਨ੍ਹਾਂ ਦੀ ਮੰਦ-ਨੀਤੀ ਦੇ ਪ੍ਰਤੱਖ ਦਰਸ਼ਨ ਹੁੰਦੇ ਹਨ। ਇਸ ਨੀਤੀ ਨੂੰ ਅਮਲੀ ਰੂਪ ਪ੍ਰਦਾਨ ਕਰਨ ਲਈ ਹਾਕਮਾਂ ਨੇ ਸਿੱਖਾਂ ਵਿਰੁੱਧ ਦਮਨਕਾਰੀ ਨੀਤੀ ਅਰੰਭ ਕਰ ਦਿੱਤੀ, ਤਾਂ ਕਿ ਮਨੁੱਖੀ ਅਧਿਕਾਰਾਂ ਪ੍ਰਤੀ ਪੈਦਾ ਹੋਈ ਚੇਤਨਾ ਨੂੰ ਪੂਰੀ ਤਰ੍ਹਾਂ ਨਾਲ ਦਬਾਇਆ ਜਾ ਸਕੇ। ਭਾਵੇਂ ਕਿ ਸਿੱਖਾਂ ਨੂੰ ਜੰਗਲਾਂ, ਪਹਾੜਾਂ ਅਤੇ ਰੇਗਿਸਤਾਨਾਂ ਦਾ ਰੁਖ਼ ਕਰਨਾ ਪਿਆ, ਪਰ ਉਨ੍ਹਾਂ ਨੇ ਗੁਰੂ ਸਾਹਿਬਾਨ ਦੁਆਰਾ ਦਿਖਾਈ ਅਤੇ ਲਗਾਈ ਚਿਣਗ ਨੂੰ ਬੋਝਲ ਨਹੀਂ ਹੋਣ ਦਿੱਤਾ ਸੀ। ਹਾਕਮਾਂ ਦੀ ਦਮਨਕਾਰੀ

ਅਤੇ ਰਾਜ ਕਰਨ ਦੀ ਲਾਲਚੀ ਨੀਤੀ ਨੇ ਇਸ ਮੁਲਕ ਵਿਚ ਅਫ਼ਰਾ-ਤਫ਼ਰੀ ਦਾ ਮਹੌਲ ਪੈਦਾ ਕਰ ਦਿੱਤਾ ਸੀ। ਇੱਥੋਂ ਦੀ ਰਾਜ-ਵਿਵਸਥਾ ਪੂਰੀ ਤਰ੍ਹਾਂ ਨਾਲ ਖੇਰੂੰ-ਖੇਰੂੰ ਹੋ ਚੁੱਕੀ ਸੀ ਅਤੇ ਬਾਹਰੀ ਹਮਲਾਵਰਾਂ ਨੇ ਭਾਰਤ ਵੱਲ ਰੁਖ਼ ਕਰ ਲਿਆ ਸੀ। ਹਮਲਾਵਰਾਂ ਦੀ ਨੀਤੀ ਵਿਚ ਲੋਕਾਂ ਦੇ ਮਨੁੱਖੀ ਅਧਿਕਾਰਾਂ ਦਾ ਕੋਈ ਸਥਾਨ ਨਹੀਂ ਹੁੰਦਾ, ਉਨ੍ਹਾਂ ਦਾ ਇੱਕੋ-ਇੱਕ ਉਦੇਸ਼ ਧਨ-ਮਾਲ ਲੁੱਟਣਾ ਅਤੇ ਉਸ ਨਾਲ ਐਸ਼-ਪ੍ਰਸਤੀ ਵਾਲਾ ਜੀਵਨ ਬਸਰ ਕਰਨਾ ਹੁੰਦਾ ਹੈ। ਅਜਿਹੇ ਸਮੇਂ ਲੋਕਾਂ ਦੀਆਂ ਦੁੱਖ-ਤਕਲੀਫ਼ਾਂ ਸੁਣਨ ਵਾਲਾ ਕੋਈ ਨਾ ਰਿਹਾ, ਤਾਂ ਗੁਰ-ਸਿਧਾਂਤ ਅਨੁਸਾਰ ਕਾਰਜ ਕਰਦੇ ਹੋਏ ਸਿੱਖਾਂ ਨੇ ਆਮ ਲੋਕਾਂ ਦੀ ਬਾਂਹ ਫੜ੍ਹਨ ਦਾ ਸ਼ਲਾਘਾਯੋਗ ਕਾਰਜ ਕੀਤਾ। ਉਨ੍ਹਾਂ ਨੇ ਇੱਥੋਂ ਦੇ ਆਮ ਲੋਕਾਂ ਨੂੰ ਬਾਹਰੀ ਹਮਲਾਵਰਾਂ ਤੋਂ ਨਿਜਾਤ ਹੀ ਨਹੀਂ ਦਿਵਾਈ ਬਲਕਿ ਉਨ੍ਹਾਂ ਦੀ ਸੁਰੱਖਿਆ ਦਾ ਪੁਖਤਾ ਪ੍ਰਬੰਧ ਕਰਨ ਲਈ ਯਤਨ ਵੀ ਅਰੰਭ ਕਰ ਦਿੱਤੇ ਸਨ। ਇਸ ਦੇ ਸਿੱਟੇ ਵੱਜੋਂ ਭਾਰਤ ਦੇ ਸਮੁੱਚੇ ਉੱਤਰੀ ਖਿੱਤੇ ਵਿਚ 'ਰਾਖੀ ਪ੍ਰਬੰਧ' ਦੀ ਨਵੀਂ ਨੀਤੀ ਹੋਂਦ ਵਿਚ ਆਈ ਸੀ। ਜਿਹੜਾ ਵੀ ਸਿੱਖ ਸਰਦਾਰ ਵਧੀਆ ਪ੍ਰਬੰਧ ਕਰਦਾ ਸੀ, ਮੋਹਤਬਰ ਬੰਦੇ ਉਸ ਕੋਲ ਜਾ ਕੇ ਆਪਣੇ ਪਿੰਡ ਦੀ ਰਾਖੀ ਕਰਨ ਦੀ ਉਸ ਨੂੰ ਬੇਨਤੀ ਕਰ ਦਿੰਦੇ ਸਨ। ਸਿੱਖਾਂ ਨੇ ਸਮੁੱਚੇ ਇਲਾਕੇ ਨੂੰ ਬਾਹਰੀ ਅਤੇ ਅੰਦਰੂਨੀ ਹਮਲਾਵਰਾਂ ਤੋਂ ਮੁਕਤ ਕਰ ਦਿੱਤਾ ਸੀ। ਸਿੱਖਾਂ ਦੇ ਪ੍ਰਬੰਧ ਅਧੀਨ ਰਾਜ ਵਿਚ ਚੋਰਾਂ, ਡਾਕੂਆਂ ਅਤੇ ਲੁਟੇਰਿਆਂ ਲਈ ਕੋਈ ਸਥਾਨ ਨਹੀਂ ਸੀ। ਇਸ ਪ੍ਰਬੰਧ ਨੂੰ ਹੋਰ ਵਧੇਰੇ ਮਜ਼ਬੂਤ ਕਰਨ ਲਈ ਸਿੱਖਾਂ ਨੇ ਮਿਸਲਾਂ ਕਾਇਮ ਕਰ ਲਈਆਂ ਸਨ ਜਿਹੜੀਆਂ ਕਿ ਸਥਾਨਕ ਲੋਕਾਂ ਦੀ ਸਹਾਇਤਾ ਨਾਲ ਉਨ੍ਹਾਂ ਦੀ ਭਾਵਨਾ ਅਨੁਸਾਰ ਸੁਚਾਰੂ ਪ੍ਰਬੰਧ ਕਰਨ ਲੱਗੀਆਂ ਸਨ। ਪਿੰਡਾਂ ਅਤੇ ਨਗਰਾਂ ਦੇ ਲੋਕ ਆਪਣੇ ਪਸ਼ੂਆਂ, ਫ਼ਸਲਾਂ, ਧਨ ਅਤੇ ਪਰਵਾਰਾਂ ਆਦਿ ਨੂੰ ਸੁਰੱਖਿਅਤ ਸਮਝਣ ਲੱਗ ਪਏ ਸਨ। ਜਦੋਂ ਸਿੱਖ ਮਿਸਲਾਂ ਮਜ਼ਬੂਤੀ ਫੜ ਗਈਆਂ ਤਾਂ ਉਨ੍ਹਾਂ ਨੇ ਆਪੋ-ਆਪਣੇ ਇਲਾਕਿਆਂ ਦਾ ਪ੍ਰਬੰਧ ਕਰਨਾ ਅਰੰਭ ਕਰ ਦਿੱਤਾ ਸੀ। ਇਸੇ ਸਥਿਤੀ ਵਿੱਚੋਂ ਸਤਲੁਜ-ਉਰਾਰ ਅਤੇ ਸਤਲੁਜ-ਪਾਰ ਸਿੱਖ ਰਿਆਸਤਾਂ ਕਾਇਮ ਹੋ ਗਈਆਂ ਸਨ। ਸਤਲੁਜ-ਪਾਰ ਦੀਆਂ ਸਿੱਖ ਰਿਆਸਤਾਂ ਨੂੰ ਇਕੱਠੇ ਕਰ ਕੇ ਮਹਾਰਾਜਾ ਰਣਜੀਤ ਸਿੰਘ ਨੇ ਵਿਸ਼ਾਲ ਰਾਜ ਕਾਇਮ ਕੀਤਾ ਸੀ। ਉਸ ਦੇ ਇਲਾਕੇ ਦੀ ਸਰਹੱਦ ਉਸ ਪਾਸੇ ਸੀ ਜਿਧਰੋਂ ਹਮਲਾਵਰ ਅਕਸਰ ਆਉਂਦੇ ਸਨ। ਉਸ ਨੇ ਆਪਣੀਆਂ ਫ਼ੌਜਾਂ ਦਾ ਮਨੋਬਲ, ਧਾਰਮਿਕ ਖੁੱਲ੍ਹ-ਦਿਲੀ ਅਤੇ ਮਨੁੱਖੀ ਅਧਿਕਾਰਾਂ ਦੀ ਭਾਵਨਾ ਇਤਨੀ ਮਜ਼ਬੂਤ ਕਰ ਦਿੱਤੀ ਸੀ ਕਿ ਇਸਲਾਮ ਧਰਮ ਵਿਚ ਵਿਸ਼ਵਾਸ ਰੱਖਣ ਵਾਲੇ ਉਸ ਦੇ ਦੁਸ਼ਮਣ ਕਦੇ ਵੀ ਜਹਾਦ ਦੇ ਨਾਂ 'ਤੇ ਉਸ ਦੀਆਂ ਫ਼ੌਜਾਂ ਵਿਚ ਭੜਕਾਹਟ ਪੈਦਾ ਨਹੀਂ ਸਨ ਕਰ ਸਕੇ। ਬਲਕਿ, ਉਸ ਦੇ ਦਰਬਾਰ ਵਿਚ ਮੌਜੂਦ ਫ਼ਕੀਰ ਨੂਰ-ਉਦ-ਦੀਨ ਅਤੇ ਫ਼ਕੀਰ ਅਜ਼ੀਜ਼-ਉਦ-ਦੀਨ ਆਦਿ ਮੁਸਲਮਾਨਾਂ ਨੇ ਉਸ ਦੇ ਰਾਜ ਦਾ ਪ੍ਰਬੰਧ ਸੁਚਾਰੂ ਰੂਪ

ਵਿਚ ਚਲਾਉਣ ਹਿੱਤ ਮਹੱਤਵਪੂਰਨ ਭੂਮਿਕਾ ਨਿਭਾਈ ਸੀ।

ਪੰਜਾਬ ਵਿਚ ਅੰਗਰੇਜ਼ਾਂ ਦਾ ਰਾਜ ਕਾਇਮ ਹੋਣ 'ਤੇ ਉਨ੍ਹਾਂ ਨੇ ਸਿੱਖਾਂ ਦੇ ਧਾਰਮਿਕ ਕਾਰਜਾਂ ਵਿਚ ਦਖ਼ਲ-ਅੰਦਾਜ਼ੀ ਅਰੰਭ ਕਰ ਦਿੱਤੀ ਸੀ। ਅੰਗਰੇਜ਼ ਮਨੁੱਖੀ ਅਧਿਕਾਰਾਂ ਪ੍ਰਤੀ ਦੂਜਿਆਂ ਤੋਂ ਵਧੇਰੇ ਸੰਵੇਦਨਸ਼ੀਲ ਮੰਨੇ ਜਾਂਦੇ ਹਨ, ਪਰ ਜਦੋਂ ਉਹ ਭਾਰਤ ਵਿਚ ਰਾਜ-ਭਾਗ ਦਾ ਹਿੱਸਾ ਬਣੇ ਤਾਂ ਉਨ੍ਹਾਂ ਨੇ ਭਾਰਤ ਦੇ ਲੋਕਾਂ ਨੂੰ ਦਬਾਉਣ ਵਿਚ ਹੀ ਵਧੇਰੇ ਫ਼ਖ਼ਰ ਮਹਿਸੂਸ ਕੀਤਾ। ਉਨ੍ਹਾਂ ਦੁਆਰਾ ਅਪਣਾਈ 'ਪਾੜੋ ਤੇ ਰਾਜ ਕਰੋ' ਦੀ ਨੀਤੀ ਸਮੁੱਚੇ ਜਗਤ ਵਿਚ ਪ੍ਰਸਿੱਧੀ ਹਾਸਲ ਕਰ ਗਈ। ਜਿਹੜੇ ਕਾਨੂੰਨ ਦੀ ਵਕਾਲਤ ਉਹ ਪੱਛਮ ਵਿਚ ਕਰਦੇ ਸਨ, ਭਾਰਤ ਵਿਚ ਉਸ ਕਾਨੂੰਨ ਤੋਂ ਮੂੰਹ ਮੋੜ ਲੈਂਦੇ ਸਨ। ਕਾਮਾਗਾਟਾ ਮਾਰੂ ਦੀ ਘਟਨਾ ਇਤਿਹਾਸ ਦਾ ਹਿੱਸਾ ਹੈ, ਜਿਹੜੀ ਕਿ ਅੰਗਰੇਜ਼ਾਂ ਦੀ ਦੋਹਰੀ ਨੀਤੀ ਦੀ ਹਾਮੀ ਭਰਦੀ ਹੈ। ਸ. ਖ਼ੁਸ਼ਵੰਤ ਸਿੰਘ ਦੱਸਦੇ ਹਨ ਕਿ ਅੰਗਰੇਜ਼ਾਂ ਦੀ ਨੀਤੀ ਦਾ ਸਮਰਥਨ ਕਰਨ ਵਾਸਤੇ ਟਾਈਮਜ਼ (ਲੰਡਨ) ਦੇ ਸੰਪਾਦਕੀ ਵਿਚ ਲਿਖਿਆ ਗਿਆ ਕਿ "ਪੂਰਬ ਪੂਰਬ ਹੈ ਅਤੇ ਪੱਛਮ ਪੱਛਮ। ਭਾਵੇਂ ਅਸੀਂ ਇਹ ਮੰਨਣ ਤੋਂ ਇਨਕਾਰ ਕਰੀਏ ਕਿ ਜੋੜੇ ਕਦੇ ਜੁੜ ਨਹੀਂ ਸਕਦੇ, ਪਰ ਇਨ੍ਹਾਂ ਦੇ ਤੁਰੰਤ ਵਖਰੇਵੇਂ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ।"[੪] ਭਾਰਤੀ ਜਨਤਾ ਨੇ ਉਨ੍ਹਾਂ ਦਾ ਵਿਰੋਧ ਕੀਤਾ ਸੀ ਅਤੇ ਇਸ ਕਾਰਜ ਵਿਚ ਸਭ ਤੋਂ ਵੱਡਾ ਹਿੱਸਾ ਸਿੱਖਾਂ ਦਾ ਸੀ। ਭਾਰਤ ਨੂੰ ਅਜ਼ਾਦ ਕਰਾਉਣ ਵਿਚ ਸਿੱਖਾਂ ਨੇ ਸਭ ਤੋਂ ਵਧੇਰੇ ਸ਼ਹਾਦਤਾਂ ਦਿੱਤੀਆਂ ਸਨ।

ਅੰਗਰੇਜ਼ਾਂ ਨੇ ਸਿੱਖਾਂ ਦੇ ਵਿਰੋਧ ਵਿਚ ਉਨ੍ਹਾਂ ਦੇ ਧਰਮ ਅਸਥਾਨਾਂ 'ਤੇ ਕਾਬਜ਼ ਅਜਿਹੇ ਮਹੰਤਾਂ ਦੀ ਸਹਾਇਤਾ ਕਰਨੀ ਅਰੰਭ ਕਰ ਦਿੱਤੀ ਸੀ ਜਿਹੜੇ ਧਨ ਅਤੇ ਜਾਗੀਰਾਂ ਦੇ ਬਲ 'ਤੇ ਧਾਰਮਿਕ ਕਾਰਜ ਕਰਨ ਦੀ ਥਾਂ ਐਸ਼-ਪ੍ਰਸਤੀ ਵਾਲਾ ਜੀਵਨ ਬਸਰ ਕਰਨ ਵਿਚ ਲੱਗੇ ਹੋਏ ਸਨ। ਸਿੱਖਾਂ ਨੇ ਆਪਣੇ ਧਰਮ-ਅਸਥਾਨਾਂ ਦੀ ਬੇਹੁਰਮਤੀ ਰੋਕਣ, ਮਰਯਾਦਾ ਬਹਾਲ ਕਰਾਉਣ ਅਤੇ ਗੁਰਧਾਮਾਂ ਨੂੰ ਬਦਕਾਰੀ ਤੋਂ ਮੁਕਤ ਕਰਾਉਣ ਲਈ ਸੰਘਰਸ਼ ਅਰੰਭ ਕਰ ਦਿੱਤਾ ਸੀ। ਸ੍ਰੀ ਨਨਕਾਣਾ ਸਾਹਿਬ ਦਾ ਸਾਕਾ, ਸ੍ਰੀ ਦਰਬਾਰ ਸਾਹਿਬ ਦੀਆਂ ਚਾਬੀਆਂ ਹਾਸਲ ਕਰਨ ਦਾ ਮਸਲਾ, ਗੁਰੂ ਕੇ ਬਾਗ਼ ਦਾ ਮੋਰਚਾ, ਜੈਤੋ ਦਾ ਮੋਰਚਾ ਆਦਿ ਸਿੱਖ ਇਤਿਹਾਸ ਦੀਆਂ ਅਜਿਹੀਆਂ ਮੂੰਹ ਬੋਲਦੀਆਂ ਘਟਨਾਵਾਂ ਹਨ ਜਿਨ੍ਹਾਂ ਵਿਚ ਸਿੱਖਾਂ ਨੇ ਜਿਸ ਸ਼ਾਂਤਮਈ ਤਰੀਕੇ ਨਾਲ ਅੰਗਰੇਜ਼ਾਂ ਨੂੰ ਮਨੁੱਖੀ ਅਧਿਕਾਰਾਂ ਅਤੇ ਧਾਰਮਿਕ ਮਾਣ-ਮਰਯਾਦਾ ਪ੍ਰਤੀ ਸੁਚੇਤ ਕੀਤਾ ਸੀ, ਉਸ ਦੀ ਮਿਸਾਲ ਹੋਰ ਕਿਧਰੇ ਦੇਖਣ ਨੂੰ ਨਹੀਂ ਮਿਲਦੀ। ਸਿੱਖਾਂ ਦੁਆਰਾ ਚਲਾਏ ਗਏ ਇਸ ਸ਼ਾਂਤਮਈ ਅੰਦੋਲਨ ਨੇ ਦੇਸ਼ਾਂ-ਵਿਦੇਸ਼ਾਂ ਦੇ ਨੇਤਾਵਾਂ ਦਾ ਧਿਆਨ ਆਪਣੇ ਵੱਲ ਖਿੱਚਿਆ ਸੀ। ਭਾਰਤ ਦੇ ਬਹੁਤ ਸਾਰੇ ਧਾਰਮਿਕ, ਸਮਾਜਿਕ ਅਤੇ ਰਾਜਨੀਤਿਕ ਆਗੂ ਇਨ੍ਹਾਂ ਘਟਨਾਵਾਂ ਨੂੰ ਅੱਖੀਂ ਦੇਖਣ ਲਈ ਪੰਜਾਬ ਆਏ ਸਨ।

ਇਨ੍ਹਾਂ ਸੰਘਰਸ਼ਾਂ ਵਿਚ ਸੈਂਕੜੇ ਸਿੱਖ ਸ਼ਹੀਦ ਹੋਏ ਅਤੇ ਸੈਂਕੜੇ ਹੀ ਅਪਾਹਜ ਕਰ ਦਿੱਤੇ ਗਏ। ਇਸ ਤੋਂ ਵੀ ਵਧੇਰੇ ਗਿਣਤੀ ਉਨ੍ਹਾਂ ਸਿੱਖਾਂ ਦੀ ਸੀ ਜਿਹੜੇ ਜੇਲ੍ਹਾਂ ਵਿਚ ਸੁੱਟ ਦਿੱਤੇ ਗਏ ਸਨ। ਅੰਗਰੇਜ਼ ਸਰਕਾਰ ਹਰ ਵਾਰ ਸਿੱਖਾਂ ਦੁਆਰਾ ਦਿਖਾਏ ਮਨੁੱਖੀ ਅਧਿਕਾਰਾਂ ਦੇ ਸ਼ੀਸ਼ੇ ਨੂੰ ਦੇਖ ਕੇ ਸ਼ਰਮਸਾਰ ਹੁੰਦੀ ਰਹੀ ਅਤੇ ਹਰ ਘਟਨਾ ਉਪਰੰਤ ਉਨ੍ਹਾਂ ਨੂੰ ਸਿੱਖਾਂ ਅੱਗੇ ਝੁਕਣ ਲਈ ਮਜਬੂਰ ਹੋਣਾ ਪਿਆ ਸੀ।

ਅਜ਼ਾਦੀ ਉਪਰੰਤ ਸਿੱਖਾਂ ਅਤੇ ਭਾਰਤ ਦੇ ਹੁਕਮਰਾਨਾਂ ਵਿਚਕਾਰ ਕਿਸੇ ਨਾ ਕਿਸੇ ਮੁੱਦੇ 'ਤੇ ਖਿੱਚੋਤਾਣ ਜਾਰੀ ਰਹੀ। ਦੂਜਿਆਂ ਦੇ ਅਧਿਕਾਰਾਂ ਪ੍ਰਤੀ ਸੁਚੇਤ ਹੋ ਕੇ ਲੜਨ ਵਾਲੇ ਸਿੱਖਾਂ ਨੂੰ ਆਪਣੇ ਅਧਿਕਾਰਾਂ ਲਈ ਸੰਘਰਸ਼ ਕਰਨ ਲਈ ਮਜਬੂਰ ਹੋਣਾ ਪਿਆ। ਅਜ਼ਾਦੀ ਤੋਂ ਪਹਿਲਾਂ 'ਕਮਿਊਨਲ ਅਵਾਰਡ' ਲਈ ਅਤੇ ਅਜ਼ਾਦੀ ਉਪਰੰਤ ਸਿੱਖਾਂ ਨੂੰ ਆਪਣੇ ਹਿੱਤਾਂ ਦੀ ਰਾਖੀ ਲਈ ਹਮੇਸ਼ਾਂ ਜੂਝਣਾ ਪਿਆ। ਪੰਜਾਬ ਵਿਚ ਸਿੱਖ ਬਹੁ-ਗਿਣਤੀ ਮੰਨੇ ਜਾਂਦੇ ਹਨ ਅਤੇ ਜਦੋਂ ਵੀ ਇਹ ਰਾਜ ਦੇ ਕਿਸੇ ਮਸਲੇ ਪ੍ਰਤੀ ਸੁਚੇਤ ਹੋਣ ਦਾ ਯਤਨ ਕਰਦੇ ਹਨ ਤਾਂ ਉਨ੍ਹਾਂ ਨੂੰ ਕਮਿਊਨਲ ਰੰਗ ਵਿਚ ਰੱਖ ਕੇ ਦੇਖਿਆ ਅਤੇ ਪੇਸ਼ ਕੀਤਾ ਜਾਂਦਾ ਹੈ। ਸ੍ਰੀ ਦਰਬਾਰ ਸਾਹਿਬ 'ਤੇ ੧੯੮੪ ਦਾ ਹਮਲਾ ਅਤੇ ਉਸ ਤੋਂ ਬਾਅਦ ਭਾਰਤ ਦੇ ਵੱਖ-ਵੱਖ ਹਿੱਸਿਆਂ ਵਿਚ ਹੋਏ ਸਿੱਖ-ਵਿਰੋਧੀ ਕਤਲ-ਏ-ਆਮ ਨੇ ਭਾਰਤ ਸਰਕਾਰ ਦੀ ਮਨੁੱਖੀ ਅਧਿਕਾਰਾਂ ਦੇ ਵਿਰੋਧੀ ਨੀਤੀ ਦਾ ਖ਼ੁਲਾਸਾ ਕੀਤਾ ਹੈ।

ਸਿੱਖ ਦੁਨੀਆ ਵਿਚ ਜਿੱਥੇ ਵੀ ਗਏ ਹਨ, ਗੁਰੂ ਸਾਹਿਬਾਨ ਦਾ ਆਦੇਸ਼ ਅਤੇ ਸੰਦੇਸ਼ ਉਨ੍ਹਾਂ ਦੇ ਨਾਲ ਗਿਆ ਹੈ। ਉਨ੍ਹਾਂ ਦੁਆਰਾ ਭੇਦ-ਭਾਵ ਤੋਂ ਮੁਕਤ ਜਾਰੀ ਰੱਖੀ ਹੋਈ ਲੰਗਰ ਦੀ ਪ੍ਰਥਾ ਨੇ ਹਰ ਦੇਸ਼ ਦੇ ਨਾਗਰਿਕ ਦੇ ਮਨ 'ਤੇ ਗਹਿਰਾ ਪ੍ਰਭਾਵ ਪਾਇਆ ਹੈ। ਗੁਰੂ ਸਾਹਿਬਾਨ ਦੁਆਰਾ ਦਰਸਾਏ ਮਿਹਨਤ, ਮੁਸ਼ੱਕਤ ਅਤੇ ਧਰਮ ਦੇ ਮਾਰਗ ਅਨੁਸਾਰ ਕਾਰਜ ਕਰਦੇ ਹੋਏ, ਉਹ ਦੂਜੇ ਮੁਲਕਾਂ ਦੇ ਰਾਜ ਪ੍ਰਬੰਧ ਦਾ ਹਿੱਸਾ ਬਣੇ ਹਨ। ਸਿੱਖ ਧਰਮ ਦੇ ਪੈਰੋਕਾਰਾਂ ਤੋਂ ਗੁਰੂ ਸਾਹਿਬਾਨ ਦੀ ਵਿਚਾਰਧਾਰਾ ਬਾਰੇ ਵਿਦੇਸ਼ਾਂ ਵਿਚ ਵੱਸਦੇ ਬਹੁਤ ਸਾਰੇ ਲੋਕਾਂ ਨੇ ਜਾਣਕਾਰੀ ਪ੍ਰਾਪਤ ਕੀਤੀ ਹੈ। ਗੁਰੂ ਸਾਹਿਬਾਨ ਦੀ ਵਿਚਾਰਧਾਰਾ ਤੋਂ ਪ੍ਰਭਾਵਿਤ ਹੋ ਕੇ, ਉਹ ਸਿੱਖੀ ਵੱਲ ਮੁੜੇ ਹਨ। ਗੁਰੂ ਸਾਹਿਬਾਨ ਦੀ ਵਿਚਾਰਧਾਰਾ ਸਮੁੱਚੇ ਮਨੁੱਖੀ ਸਮਾਜ ਨੂੰ ਆਪਣੇ ਕਲਾਵੇ ਵਿਚ ਲੈਂਦੀ ਪ੍ਰਤੀਤ ਹੁੰਦੀ ਹੈ, ਜਿਸ ਵਿੱਚੋਂ ਮਨੁੱਖ ਨੂੰ ਮਨੁੱਖ ਅਤੇ ਪ੍ਰਭੂ ਦੀ ਅੰਸ਼ ਮੰਨ ਕੇ ਕਾਰਜ ਕਰਨ ਦਾ ਸੰਦੇਸ਼ ਪ੍ਰਗਟ ਹੁੰਦਾ ਹੈ।

***ਹਵਾਲੇ:***

*੧. ਭਾਈ ਨੰਦ ਲਾਲ, ਤਨਖ਼ਾਹਨਾਮਾ, ਡਾ. ਗੰਡਾ ਸਿੰਘ, ਸੰਪਾ., ਭਾਈ ਨੰਦ ਲਾਲ ਗ੍ਰੰਥਾਵਲੀ, ਬੰਦ ੫੦-੫੪.*

*੨. ਡਾ. ਬਲਵੰਤ ਸਿੰਘ, (ਢਿੱਲੋਂ), ਬੰਦਾ ਸਿੰਘ ਬਹਾਦਰ: ਫ਼ਾਰਸੀ ਸਰੋਤ, ਸਫਾ ੨੧੨.*

*੩. ਉਹੀ, ਸਫਾ ੨੧੨-੧੩.*

*੪. ਸ. ਖ਼ੁਸ਼ਵੰਤ ਸਿੰਘ, ਸਿੱਖ ਹਿਸਟਰੀ, ਅਨੁਵਾਦਕ: ਸ. ਪਿਆਰਾ ਸਿੰਘ ਐਮ. ਏ., ਸਫਾ ੩੨੭.* ■

*ਜੂਨ ੧੯੮੪ ਈ: ਵਿਚ*

# ਗੁਰਦੁਆਰਿਆਂ ’ਤੇ ਹੋਏ ਫ਼ੌਜੀ ਹਮਲੇ

*-ਸਿਮਰਜੀਤ ਸਿੰਘ**

ਸਿੱਖਾਂ ਵਾਸਤੇ ਗੁਰਦੁਆਰਾ ਸਿਰਫ਼ ਪੂਜਾ-ਅਸਥਾਨ ਹੀ ਨਹੀਂ ਸਗੋਂ ਉਹ ਪਾਵਨ ਪਵਿੱਤਰ ਅਸਥਾਨ ਹੈ ਜਿੱਥੇ ਉਨ੍ਹਾਂ ਦੇ ਜਾਗਤ-ਜੋਤ ਦਸ ਗੁਰੂ ਸਾਹਿਬਾਨ ਦੇ ਪਾਵਨ ਆਤਮਕ ਸਰੂਪ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੁਭਾਇਮਾਨ ਹੁੰਦੇ ਹਨ, ਜੋ ਕਿ ਉਨ੍ਹਾਂ ਨੂੰ ਹਰ ਰੋਜ਼ ਹੁਕਮਨਾਮੇ ਦੇ ਰੂਪ ਵਿਚ ਜੀਵਨ-ਖੇਤਰ ’ਚ ਜੂਝਣ ਵਾਸਤੇ ਅਗਵਾਈ ਬਖ਼ਸ਼ਦੇ ਹਨ। ਸਿੱਖ ਗੁਰੂ ਦੇ ਹੁਕਮ ਅਨੁਸਾਰ ਜੀਵਨ ਬਸਰ ਕਰ ਕੇ ਹੀ ਆਪਣੇ ਆਪ ’ਚ ਸੁਰਖਰੂ ਤੇ ਸੰਤੁਸ਼ਟ ਮਹਿਸੂਸ ਕਰਦਾ ਹੈ। ਗੁਰੂ ਦੇ ਦੁਆਰੇ ’ਤੇ ਹਾਜ਼ਰ ਹੋਣ ਤੋਂ ਬਗ਼ੈਰ ਹਰੇਕ ਗੁਰੂ ਨਾਨਕ ਨਾਮ-ਲੇਵਾ ਸਿੱਖ ਆਪਣੇ ਆਪ ’ਚ ਅਧੂਰਾ ਤੇ ਸੁੰਞਾ ਜਿਹਾ ਪ੍ਰਤੀਤ ਕਰਦਾ ਹੈ। ਆਪਣਾ ਧਰਮ-ਅਸਥਾਨ ਹਰੇਕ ਧਾਰਮਿਕ ਮਤ ਦੇ ਧਾਰਨੀ ਨੂੰ ਕੁਦਰਤੀ ਤੌਰ ’ਤੇ ਪਿਆਰਾ ਲੱਗਦਾ ਹੈ, ਪਰ ਸਿੱਖ ਸੰਗਤਾਂ ਨੂੰ ਤਾਂ ਆਪਣੇ ਗੁਰਦੁਆਰੇ ਜਾਨ ਤੋਂ ਵੀ ਪਿਆਰੇ ਹਨ। ਇਸ ਹਕੀਕਤ ਦੀ ਪੁਸ਼ਟੀ ਹਰੇਕ ਵਕਤ ’ਚ ਗਾਹੇ-ਬਗਾਹੇ ਹੁੰਦੀ ਰਹੀ ਹੈ। ਬਾਬਾ ਦੀਪ ਸਿੰਘ ਜੀ ਤੇ ਉਨ੍ਹਾਂ ਦੇ ਸਾਥੀ ਸਿੰਘਾਂ ਵੱਲੋਂ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਸੁਣ ਕੇ ਇਸ ਦਾ ਸਨਮਾਨ ਬਹਾਲ ਕਰਨ ਵਾਸਤੇ ਜਾਨਾਂ ਵਾਰ ਦੇਣਾ ਅਤੇ ਸ. ਮਹਿਤਾਬ ਸਿੰਘ ਤੇ ਸ. ਸੁੱਖਾ ਸਿੰਘ ਦਾ ਸ੍ਰੀ ਹਰਿਮੰਦਰ ਸਾਹਿਬ ਦਾ ਅਪਮਾਨ ਕਰਨ ਵਾਲੇ ਮੱਸੇ ਰੰਗੜ ਨੂੰ ਰਾਜਸਥਾਨ ਤੋਂ ਆ ਕੇ ਸੋਧਣਾ ਪ੍ਰਮੁੱਖ ਉਦਾਹਰਣਾਂ ਹਨ। ਹੋਰ ਉਦਾਹਰਣਾਂ ਵੀ ਅਨੇਕਾਂ ਹਨ। ਪਰੰਤੂ ਅਫ਼ਸੋਸਨਾਕ ਪਹਿਲੂ ਹੈ ਕਿ ਹਰੇਕ ਸਰਕਾਰ ਰਾਜਸੀ ਸੱਤਾ ਤੇ ਤਾਕਤ ਦੀ ਖੁਮਾਰੀ ’ਚ ਗੁਰਦੁਆਰਿਆਂ ਵਾਸਤੇ ਜਾਨਾਂ ਵਾਰ ਦੇਣ ਵਾਲੀ ਸਿੱਖ ਮਾਨਸਿਕਤਾ ਨੂੰ ਦਰ-ਕਿਨਾਰ ਕਰ ਕੇ ਗੁਰਦੁਆਰਿਆਂ ’ਤੇ ਆਨੇ-ਬਹਾਨੇ ਜਾਂ ਸਪੱਸ਼ਟ ਬਲ-ਪ੍ਰਯੋਗ ਕਰਨੋਂ ਪਿਛਾਂਹ ਨਹੀਂ ਰਹਿੰਦੀ ਰਹੀ। ਰਾਜਤੰਤਰੀ ਸਰਕਾਰਾਂ ਜਾਂ ਐਲਾਨੀਆਂ ਕੱਟੜ ਮਜ਼੍ਹਬੀ ਨੀਤੀ ਦੀਆਂ ਧਾਰਨੀ ਸਰਕਾਰਾਂ ਨੇ ਤਾਂ ਐਸਾ ਕਰਨਾ ਹੀ ਸੀ ਪਰੰਤੂ ਘੋਰ ਦੁਖਦਾਇਕ ਤੱਥ ਇਹ ਹੈ ਕਿ ਦੁਨੀਆ ਦਾ ਸਭ ਤੋਂ ਵੱਡਾ ਲੋਕਤੰਤਰ ਹੋਣ ਦਾ ਦਾਅਵਾ ਕਰਨ ਤੇ ਦਮ ਭਰਨ ਵਾਲੀ ਉੱਤਰ-ਸੁਤੰਤਰਤਾ ਕਾਲ ਦੀ ਭਾਰਤ ਦੀ ਕੇਂਦਰੀ ਸਰਕਾਰ ਨੇ ੧੯੮੪ ਈ: ਵਿਚ ਪਹਿਲਾਂ ਕੁਝ ਸਾਲਾਂ ਤੋਂ ਬੜੀ ਹੀ ਸ਼ਾਤਰਤਾ ਤੇ ਚੁਸਤੀ-ਚਲਾਕੀ ਨਾਲ ਹਾਲਾਤ ਨੂੰ ਮਨ-ਮਰਜ਼ੀ ਦੇ ਮੋੜ ਦਿੱਤੇ ਅਤੇ ਫਿਰ ਆਪਣੀ ਹੀ ਰਿਆਇਆ ਬਣੀ ਸਿੱਖ ਕੌਮ ਦੇ ਪਰਮ ਪਾਵਨ ਕੇਂਦਰੀ-ਅਸਥਾਨ ਸ੍ਰੀ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਅੰਮ੍ਰਿਤਸਰ ਅਤੇ ਇਸ ਦੇ ਨਾਲ ਸਮੂਹ ਪੰਜਾਬ ’ਚ ੪੦ ਦੇ ਲੱਗਭਗ ਹੋਰ ਗੁਰਦੁਆਰਾ ਸਾਹਿਬਾਨ ਨੂੰ ਇੱਕੋ ਸਮੇਂ ਫ਼ੌਜੀ ਹਮਲੇ ਦਾ ਸ਼ਿਕਾਰ ਬਣਾ ਕੇ, ਕਤਲ-ਓ-ਗਾਰਤ ਦਾ ਵਰਤਾਰਾ ਵਰਤਾ ਕੇ ਆਪਣੀ ਘੋਰ ਕਰੂਰਤਾ ਤੇ ਅਕ੍ਰਿਤਘਣਤਾ ਦਾ ਵਿਖਾਵਾ ਕੀਤਾ। ਅਠਾਰ੍ਹਵੀਂ ਸਦੀ ਦੇ ਮੁਗ਼ਲ ਹਾਕਮਾਂ ਅਤੇ ਅਫ਼ਗਾਨ ਹਮਲਾਵਰਾਂ ਵੱਲੋਂ ਵਰਤਾਏ ਘੱਲੂਘਾਰਿਆਂ

*ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ।

ਦੀ ਹੀ ਤਰਜ਼ 'ਤੇ ਸਿੱਖ ਕੌਮ ਦਾ ਸਰਬਨਾਸ਼ ਜਾਂ ਨਸਲਘਾਤ ਕਰਨ ਦੇ ਅਤਿ ਮੰਦੇ ਇਰਾਦਿਆਂ ਨੂੰ ਇਸ ਸਮੂਹਿਕ ਫ਼ੌਜੀ ਹਮਲੇ ਦੁਆਰਾ ਮੂਰਤੀਮਾਨ ਕੀਤਾ ਗਿਆ। ਇਸ ਹਮਲੇ ਦਾ ਸੱਚ ਕਈ ਕਾਰਨਾਂ ਕਰਕੇ ਇੱਕਦਮ ਸਾਰੀ ਦੁਨੀਆ ਅੱਗੇ ਜ਼ਾਹਰ ਨਹੀਂ ਹੋ ਸਕਿਆ। ਇਹ ਹੌਲੀ-ਹੌਲੀ ਜ਼ਾਹਰ ਹੋ ਰਿਹਾ ਹੈ।

ਹਾਕਮਾਂ ਦੀ ਗਿਣੀ-ਮਿੱਥੀ ਸੋਚ ਦੇ ਤਹਿਤ, ਅਖੌਤੀ ਨੀਲਾ ਤਾਰਾ ਤੇ ਇਸ ਦੇ ਨਾਲ ਜੁੜਵੀਂ ਫ਼ੌਜੀ ਕਾਰਵਾਈ ਲਈ ਵੱਧ ਤੋਂ ਵੱਧ ਸਿੱਖੀ ਦਿੱਖ ਵਾਲੇ ਜਰਨੈਲਾਂ ਦੀਆਂ ਸੇਵਾਵਾਂ ਹਾਸਲ ਕੀਤੀਆਂ ਗਈਆਂ, ਦੁਨੀਆ ਨੂੰ ਇਹ ਜਚਾਉਣ ਲਈ ਕਿ ਉਨ੍ਹਾਂ ਦੇ ਮਨਾਂ ਅੰਦਰ ਸਿੱਖਾਂ ਵਿਰੁੱਧ ਕੋਈ ਮਾੜੀ ਭਾਵਨਾ ਨਹੀਂ ਹੈ ਅਤੇ ਸਿੱਖਾਂ ਦੇ ਵੱਡੇ ਹਿੱਸੇ ਉਨ੍ਹਾਂ ਦੀ ਇਸ ਕਾਰਵਾਈ ਦੇ ਹੱਕ ਵਿਚ ਹਨ। ੨ ਜੂਨ, ੧੯੮੪ ਈ: ਤਕ ਭਾਰਤੀ ਫ਼ੌਜ ਨੇ ਜੰਮੂ-ਕਸ਼ਮੀਰ ਤੋਂ ਲੈ ਕੇ ਗੰਗਾ ਨਗਰ ਤਕ ਅੰਤਰਰਾਸ਼ਟਰੀ ਸਰਹੱਦ ਨੂੰ ਤਕਰੀਬਨ ਪੂਰੀ ਤਰ੍ਹਾਂ ਸੀਲ ਕਰ ਦਿੱਤਾ ਸੀ। ਸਾਰੇ ਪੰਜਾਬ ਦੇ ਪਿੰਡਾਂ-ਸ਼ਹਿਰਾਂ ਵਿਚ ਫ਼ੌਜ ਦੀਆਂ ਲੱਗਭਗ ੭ ਡਵੀਜ਼ਨਾਂ ਤਾਇਨਾਤ ਕਰ ਦਿੱਤੀਆਂ ਗਈਆਂ ਸਨ ਅਤੇ ਫ਼ੌਜੀਆਂ ਨੂੰ ਪਹਿਲਾਂ ਹੀ ਮਿੱਥੀਆਂ ਗਈਆਂ ਥਾਂਵਾਂ 'ਤੇ ਪੁਜ਼ੀਸ਼ਨਾਂ ਲੈਣ ਲਈ ਕਹਿ ਦਿੱਤਾ ਗਿਆ ਸੀ।

ਸਮੁੱਚੀ ਲੜਾਈ ਦੀ ਲਗਾਤਾਰ ਜਾਣਕਾਰੀ ਰੱਖਣ ਲਈ ਇਕ ਕੰਟਰੋਲ ਰੂਮ ਸਥਾਪਿਤ ਕੀਤਾ ਗਿਆ ਸੀ ਜਿਸ ਦੀ ਸਮੁੱਚੀ ਕਮਾਂਡ ਕਥਿਤ ਤੌਰ 'ਤੇ ਉਸ ਸਮੇਂ ਦੇ ਵੱਡੇ ਰਾਜਸੀ ਨੇਤਾ ਦੇ ਪੁੱਤਰ ਦੇ ਹੱਥ ਵਿਚ ਸੀ। ਅਰੁਣ ਨਹਿਰੂ ਜੋ ਕਪੂਰਥਲਾ ਰਿਆਸਤ ਦੇ ਇਕ ਪੁਰਾਣੇ ਰਜਵਾੜੇ ਖਾਨਦਾਨ ਦੀ ਸੰਤਾਨ ਹੈ, ਕ੍ਰਿਆਸ਼ੀਲ ਸੀ ਅਤੇ ਉੱਪ ਰੱਖਿਆ ਮੰਤਰੀ ਕੇ.ਪੀ. ਸਿੰਘ ਦਿਓ ਉਸ ਦੀ ਸਹਾਇਤਾ ਕਰ ਰਿਹਾ ਸੀ।

ਜਨਰਲ ਗੌਰੀ ਸ਼ੰਕਰ ਨੂੰ ਪੰਜਾਬ ਦੇ ਰਾਜਪਾਲ ਦਾ ਸੁਰੱਖਿਆ ਸਲਾਹਕਾਰ ਨਿਯੁਕਤ ਕੀਤਾ ਗਿਆ। ਲੈਫ. ਜਨਰਲ ਕ੍ਰਿਸ਼ਨਾ ਸਵਾਮੀ ਸੁੰਦਰਜੀ ਨੂੰ ਫੌਜੀ ਹਮਲੇ ਦਾ ਸਮੁੱਚਾ ਚਾਰਜ ਸੌਂਪਿਆ ਗਿਆ। ਲੈਫ. ਜਨਰਲ ਰਣਜੀਤ ਸਿੰਘ ਦਿਆਲ ਨੂੰ ਉਸ ਦਾ ਸਹਾਇਕ ਲਗਾਇਆ ਗਿਆ ਸੀ। ਜ਼ਿਕਰਯੋਗ ਹੈ ਕਿ ਆਰ.ਐੱਸ. ਦਿਆਲ ਕਥਿਤ ਤੌਰ 'ਤੇ ਨਿਰੰਕਾਰੀ ਮੰਡਲ ਦਾ ਪੈਰੋਕਾਰ ਸੀ।

ਲੈਫਟੀਨੈਂਟ ਜਨਰਲ ਰਣਜੀਤ ਸਿੰਘ ਦਿਆਲ ਨੂੰ ਸਮੁੱਚੀ ਕਾਰਵਾਈ ਦਾ ਮੁੱਖ ਸੰਚਾਲਕ ਬਣਾਇਆ ਗਿਆ ਅਤੇ ਪੰਜਾਬ ਦੇ ਗਵਰਨਰ ਦਾ ਮੁੱਖ ਸਲਾਹਕਾਰ ਨਿਯੁਕਤ ਕੀਤਾ ਗਿਆ ਸੀ।

## ਸ੍ਰੀ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ

ਮੇਜਰ ਜਨਰਲ ਕੁਲਦੀਪ ਸਿੰਘ (ਬਰਾੜ) ਨੂੰ ਸ੍ਰੀ ਦਰਬਾਰ ਸਾਹਿਬ ਉੱਤੇ ਹਮਲੇ ਦੀ ਅਗਵਾਈ ਕਰਨ ਦਾ ਕਾਰਜ ਸੌਂਪਿਆ ਗਿਆ ਸੀ। ਫ਼ੌਜ ਦੀਆਂ ਪੰਜ ਪਲਟਨਾਂ ਪਹਿਲੀ, ਦੂਜੀ, ਦਸਵੀਂ, ਗਿਆਰ੍ਹਵੀਂ ਅਤੇ ਪੰਦਰ੍ਹਵੀਂ ਨੂੰ ਸ੍ਰੀ ਦਰਬਾਰ ਸਾਹਿਬ ਸਮੂਹ 'ਤੇ ਹਮਲੇ ਲਈ ਤਾਇਨਾਤ ਕੀਤਾ ਗਿਆ। ਇਹ ਦਸਤੇ ਫ਼ੌਜ ਦੇ ਵਧੀਆ ਲੜਾਕੂ ਦਲਾਂ 'ਚੋਂ ਚੁਣੇ ਗਏ ਸਨ। ਇਸ ਤੋਂ ਇਲਾਵਾ ਸਿਖਲਾਈ ਪ੍ਰਾਪਤ ਕਮਾਂਡੋਆਂ ਦੀਆਂ ਦੋ ਬਟਾਲੀਅਨਾਂ ਸਨ, ਜਿਨ੍ਹਾਂ ਨੇ ਗੂੜ੍ਹੇ ਲਾਲ ਰੰਗ ਦੀਆਂ ਵਰਦੀਆਂ ਪਾਈਆਂ ਹੋਈਆਂ ਸਨ ਅਤੇ ਸਿਰਾਂ 'ਤੇ ਗੂੜ੍ਹੇ ਕਾਲੇ ਰੰਗ ਦੇ ਲੋਹ

ਟੋਪ ਪਹਿਨੇ ਹੋਏ ਸਨ, ਤਾਂ ਕਿ ਰਾਤ ਦੇ ਹਨੇਰੇ ਵਿਚ ਨਜ਼ਰ ਨਾ ਆਉਣ। ਸਾਰੇ ਕਮਾਂਡੋਆਂ ਨੇ ਬੁਲਟ ਪਰੂਫ ਜਾਕਟਾਂ ਪਹਿਨੀਆਂ ਹੋਈਆਂ ਸਨ। ਫੌਜੀ ਹਮਲੇ ੧੯੮੪ ਦੌਰਾਨ ਸ੍ਰੀ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ 'ਤੇ ੫੦੦ ਗੋਲੀਆਂ ਦੇ ਸੁਰਾਖ ਲੱਗੇ ਜਿਨ੍ਹਾਂ ਵਿੱਚੋਂ ੩੮੦ ਗੋਲੀਆਂ ਦੇ ਨਿਸ਼ਾਨ ਸੋਨੇ ਦੇ ਪੱਤਰਿਆਂ 'ਤੇ ਲੱਗੇ ਹੋਏ ਸਨ। ਕੇਵਲ ਦਰਬਾਰ ਸਾਹਿਬ ਦੀ ਇਮਾਰਤ ਦੇ ਨੁਕਸਾਨ ਦਾ ਅੰਦਾਜ਼ਾ ਉਸ ਸਮੇਂ ੧੦,੦੦,੦੦੦ ਰੁਪਏ ਦਾ ਲਗਾਇਆ ਗਿਆ।

ਮੇਜਰ ਜਨਰਲ ਜੇ. ਐੱਸ. (ਜਸਵਾਲ) ਨੂੰ ਸ੍ਰੀ ਅੰਮ੍ਰਿਤਸਰ, ਬਟਾਲਾ ਤੇ ਗੁਰਦਾਸਪੁਰ ਅੰਦਰ ਫ਼ੌਜੀ ਕਾਰਵਾਈ ਦਾ ਚਾਰਜ ਸੰਭਾਲਿਆ ਗਿਆ ਸੀ।

ਭਾਵੇਂ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਚਾਰੇ ਪਾਸੇ ਤੋਂ ਨੀਮ ਫ਼ੌਜੀ ਦਲ ਅਤੇ ਫ਼ੌਜੀ ਦਲਾਂ ਨੇ ਕਾਫ਼ੀ ਸਮਾਂ ਪਹਿਲਾਂ ਹੀ ਘੇਰਾਬੰਦੀ ਕਰਨੀ ਸ਼ੁਰੂ ਕਰ ਦਿੱਤੀ ਸੀ ਅਤੇ ਹਰ ਆਉਣ-ਜਾਣ ਵਾਲੇ ਯਾਤਰੀ ਦੀ ਤਲਾਸ਼ੀ ਲਈ ਜਾਂਦੀ ਸੀ। ਸੀ.ਆਰ.ਪੀ.ਐਫ. ਦੇ ਸਿਪਾਹੀਆਂ ਵੱਲੋਂ ਬਿਨਾਂ ਵਜ੍ਹਾ ਤੰਗ-ਪ੍ਰੇਸ਼ਾਨ ਵੀ ਕੀਤਾ ਜਾਂਦਾ ਸੀ। ਸੰਗਤ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਗੁਰਪੁਰਬ ਮਨਾਉਣ ਲਈ ਇਕੱਠੀ ਹੋ ਰਹੀ ਸੀ। ੧ ਜੂਨ, ੧੯੮੪ ਨੂੰ ਜਦੋਂ ਸਾਰੇ ਪੰਜਾਬ ਵਿਚ ਇੱਕੋ ਸਮੇਂ ਕਰਫ਼ਿਊ ਲਗਾ ਦਿੱਤਾ ਗਿਆ ਅਤੇ ੧੨:੪੦ ਵਜੇ 'ਤੇ ਸ੍ਰੀ ਦਰਬਾਰ ਸਾਹਿਬ ਵੱਲ ਗੋਲੀਬਾਰੀ ਸ਼ੁਰੂ ਕਰ ਦਿੱਤੀ ਗਈ। ਇਸ ਗੋਲੀਬਾਰੀ ਨਾਲ ਕਈ ਯਾਤਰੂ ਸ਼ਹੀਦ ਹੋ ਚੁੱਕੇ ਸਨ। ਇਹ ਗੋਲੀਬਾਰੀ ਰਾਤ ਤਕ ਚੱਲਦੀ ਰਹੀ। ਫ਼ੌਜ ਦੀ ਇਸ ਕਾਰਵਾਈ ਦੀ ਸ਼ਿਕਾਇਤ ਕਰਨ ਲਈ ਜਥੇਦਾਰ ਗੁਰਚਰਨ ਸਿੰਘ ਟੌਹੜਾ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ. ਅਬਿਨਾਸ਼ੀ ਸਿੰਘ, ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸੰਤ ਹਰਚੰਦ ਸਿੰਘ ਲੌਂਗੋਵਾਲ ਪ੍ਰਧਾਨ, ਸ਼੍ਰੋਮਣੀ ਅਕਾਲੀ ਦਲ ਵੱਲੋਂ ਗਵਰਨਰ ਪੰਜਾਬ ਅਤੇ ਭਾਰਤ ਦੇ ਰਾਸ਼ਟਰਪਤੀ ਨਾਲ ਟੈਲੀਫ਼ੋਨ 'ਤੇ ਗੱਲ ਕਰਨ ਦੀ ਕੋਸ਼ਿਸ਼ ਕੀਤੀ ਗਈ, ਪਰ ਫ਼ੌਜ ਵੱਲੋਂ ਟੈਲੀਫ਼ੋਨ ਲਾਈਨਾਂ ਬੰਦ ਕਰ ਦਿੱਤੀਆਂ ਗਈਆਂ ਸਨ ਅਤੇ ਕਿਸੇ ਨਾਲ ਵੀ ਤਾਲ-ਮੇਲ ਨਾ ਹੋ ਸਕਿਆ। ੨ ਜੂਨ ਨੂੰ ਹੋਰ ਫ਼ੌਜ ਆ ਗਈ ਸੀ ਅਤੇ ਗੋਲੀਬਾਰੀ ਹੁੰਦੀ ਰਹੀ। ੩ ਜੂਨ ਨੂੰ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਗੁਰਪੁਰਬ ਸੀ। ਫ਼ੌਜ ਵੱਲੋਂ ਸਵੇਰੇ ੬:੦੦ ਵਜੇ ਤੋਂ ੧੦:੦੦ ਵਜੇ ਤਕ ਅਚਾਨਕ ਕਰਫ਼ਿਊ ਵਿਚ ਢਿੱਲ ਦੇ ਦਿੱਤੀ ਗਈ ਜਿਸ ਕਾਰਨ ਬਹੁਤ ਸਾਰੀ ਸੰਗਤ ਸ੍ਰੀ ਦਰਬਾਰ ਸਾਹਿਬ ਪਹੁੰਚ ਗਈ। ਅਚਾਨਕ ਹੀ ਫਿਰ ਸਖ਼ਤ ਰੁਖ਼ ਅਖ਼ਤਿਆਰ ਕਰਦਿਆਂ ਫ਼ੌਜ ਵੱਲੋਂ ਕਰਫ਼ਿਊ ਲਗਾ ਦਿੱਤਾ ਗਿਆ ਜਿਸ ਕਾਰਨ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨ-ਇਸ਼ਨਾਨ ਕਰਨ ਆਏ ਬਹੁਤ ਸਾਰੇ ਸ਼ਰਧਾਲੂ ਅੰਦਰ ਰਹਿਣ ਲਈ ਮਜਬੂਰ ਹੋ ਗਏ। ੩ ਜੂਨ ਨੂੰ ਸਾਰਾ ਪੰਜਾਬ ਅਚਾਨਕ ਫ਼ੌਜ ਦੇ ਹਵਾਲੇ ਕਰ ਦਿੱਤਾ ਗਿਆ ਅਤੇ ਫ਼ੌਜ ਨੂੰ ਖੁੱਲ੍ਹੀ ਛੁੱਟੀ ਦੇ ਦਿੱਤੀ ਗਈ ਕਿ ਉਹ ਕਿਸੇ ਨੂੰ ਵੀ ਜਾਨੋਂ ਮਾਰ ਸਕਦੇ ਹਨ। ਫ਼ੌਜ ਨੇ ਸਾਰੇ ਪੰਜਾਬ ਵਿਚ ਆਵਾਜਾਈ 'ਤੇ ਸਖ਼ਤ ਪਾਬੰਦੀ ਲਗਾ ਦਿੱਤੀ। ਸ੍ਰੀ ਅੰਮ੍ਰਿਤਸਰ ਦੀ ਟੈਲੀਫ਼ੋਨ ਅਤੇ ਬਿਜਲੀ ਦੀ ਸਪਲਾਈ ਬੰਦ ਕਰ ਦਿੱਤੀ ਗਈ ਤਾਂ ਕਿ ਸ੍ਰੀ ਅੰਮ੍ਰਿਤਸਰ ਬਾਰੇ ਦੁਨੀਆ ਵਿਚ ਕੁਝ ਵੀ ਪਤਾ ਨਾ ਲੱਗ ਸਕੇ। ੪ ਜੂਨ ਨੂੰ ਫਿਰ ਫ਼ੌਜ ਵੱਲੋਂ ਭਾਰੀ ਗੋਲੀਬਾਰੀ ਹੋਣ ਲੱਗੀ। ਸ੍ਰੀ ਹਰਿਮੰਦਰ ਸਾਹਿਬ ਕੰਪਲੈੱਕਸ 'ਤੇ ਚਾਰੇ ਪਾਸੇ ਤੋਂ ਗੋਲੀਬਾਰੀ ਹੋ ਰਹੀ ਸੀ। ਤੇਜਾ ਸਿੰਘ

ਸਮੁੰਦਰੀ ਹਾਲ 'ਤੇ ਬੁਰੀ ਤਰ੍ਹਾਂ ਗੋਲੀਆਂ ਦੀ ਬੁਛਾੜ ਕੀਤੀ ਜਾ ਰਹੀ ਸੀ। ੫ ਜੂਨ ਨੂੰ ਗੋਲੀਬਾਰੀ ਹੋਰ ਤੇਜ਼ ਹੋ ਗਈ। ਆਏ ਯਾਤਰੂਆਂ ਦਾ ਲੰਗਰ-ਪਾਣੀ ਦਾ ਕੋਈ ਪ੍ਰਬੰਧ ਨਹੀਂ ਸੀ ਹੋ ਸਕਿਆ। ਸ੍ਰੀ ਗੁਰੂ ਰਾਮਦਾਸ ਸਰਾਂ ਅੰਦਰ ਪਾਣੀ ਵਾਲੀ ਟੈਂਕੀ ਨੂੰ ਫ਼ੌਜ ਨੇ ਬੰਬ ਮਾਰ ਕੇ ਉਡਾ ਦਿੱਤਾ ਸੀ। ਗੋਲੀਬਾਰੀ ਤੇਜ਼ ਹੁੰਦੀ ਜਾ ਰਹੀ ਸੀ। ਫ਼ੌਜ ਘੰਟਾ-ਘਰ ਵਾਲੇ ਪਾਸੇ ਤੋਂ ਜੁੱਤੀਆਂ ਸਮੇਤ ਸ੍ਰੀ ਦਰਬਾਰ ਸਾਹਿਬ ਦੇ ਅੰਦਰ ਦਾਖ਼ਲ ਹੋ ਗਈ। ਸ੍ਰੀ ਗੁਰੂ ਰਾਮਦਾਸ ਸਰਾਂ ਵਾਲੇ ਪਾਸਿਓਂ ਗੇਟ ਤੋੜ ਕੇ ਫ਼ੌਜ ਤੋਪਾਂ ਟੈਂਕਾਂ ਨਾਲ ਲੈਸ ਹੋ ਕੇ ਅੰਦਰ ਦਾਖ਼ਲ ਹੋ ਗਈ।

## ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ

੫ ਜੂਨ ਨੂੰ ਸ੍ਰੀ ਅਕਾਲ ਤਖਤ ਸਾਹਿਬ 'ਤੇ ਤੋਪਾਂ ਤੇ ਟੈਂਕਾਂ ਨਾਲ ਹਮਲਾ ਕਰ ਦਿੱਤਾ ਗਿਆ। ਸ੍ਰੀ ਅਕਾਲ ਤਖਤ ਸਾਹਿਬ ਦੀ ਇਮਾਰਤ ਅੱਗ ਦੀਆਂ ਲਪਟਾਂ ਦੀ ਲਪੇਟ ਵਿਚ ਆ ਚੁੱਕੀ ਸੀ। ਫ਼ੌਜ ਵੱਲੋਂ ਗ੍ਰਿਫ਼ਤਾਰ ਕੀਤੇ ਗਏ ਯਾਤਰੂਆਂ ਦੇ ਧਾਰਮਿਕ ਚਿੰਨ੍ਹ ਕਿਰਪਾਨਾਂ ਲਾਹ ਕੇ ਨਾਲੀਆਂ ਵਿਚ ਸੁੱਟ ਦਿੱਤੀਆਂ ਗਈਆਂ। ਜੇਕਰ ਕੋਈ ਪਾਣੀ ਮੰਗਦਾ ਤਾਂ ਉਸ ਨੂੰ ਰਾਈਫਲਾਂ ਦੇ ਬੱਟਾਂ ਨਾਲ ਕੁੱਟਿਆ ਜਾਂਦਾ ਸੀ। ਫ਼ੌਜ ਵੱਲੋਂ ਬੱਚਿਆਂ ਅਤੇ ਬਜ਼ੁਰਗਾਂ ਦਾ ਵੀ ਲਿਹਾਜ਼ ਨਹੀਂ ਸੀ ਕੀਤਾ ਜਾ ਰਿਹਾ। ਇਕ ਛੋਟਾ ਬੱਚਾ ਜਿਸ ਦੀ ਮਾਂ ਗੋਲੀ ਲੱਗਣ ਨਾਲ ਮਰ ਚੁੱਕੀ ਸੀ, ਉਹ 'ਮੰਮੀ! ਮੰਮੀ!' ਕਰਦਾ ਰੋ ਰਿਹਾ ਸੀ। ਇਕ ਫ਼ੌਜੀ ਨੇ ਉਸ ਨੂੰ ਉਸ ਦੀ ਮਰੀ ਹੋਈ ਮਾਂ ਦੀ ਲਾਸ਼ ਉੱਪਰ ਲਿਟਾ ਕੇ ਉਸ 'ਤੇ ਗੋਲੀਆਂ ਦੀ ਬੁਛਾੜ ਕਰ ਦਿੱਤੀ। ਚਾਰੇ ਪਾਸੇ ਜਿੱਥੇ ਤਕ ਨਜ਼ਰ ਜਾਂਦੀ ਸੀ, ਲਾਸ਼ਾਂ ਹੀ ਲਾਸ਼ਾਂ ਨਜ਼ਰ ਆਉਂਦੀਆਂ ਸਨ। ਕਮਰਿਆਂ ਵਿੱਚੋਂ ਖ਼ੂਨ ਵਗ ਕੇ ਬਾਹਰ ਬਰਾਂਡਿਆਂ ਤਕ ਆ ਰਿਹਾ ਸੀ। ਫ਼ੌਜ ਵਾਲੇ ਕਮਰਿਆਂ ਅੰਦਰ ਬਾਹਰੋਂ ਗਰਨੇਡ ਸੁੱਟ ਰਹੇ ਸਨ ਅਤੇ ਦਿਲ ਦਹਿਲਾਉਣ ਵਾਲਾ ਚੀਕ-ਚਿਹਾੜਾ ਚਾਰੇ ਪਾਸੇ ਸੁਣਾਈ ਦੇ ਰਿਹਾ ਸੀ। ਬਾਅਦ ਵਿਚ ਇਨ੍ਹਾਂ ਕਮਰਿਆਂ 'ਚੋਂ ਲਾਸ਼ਾਂ ਚੁੱਕ ਕੇ ਸ਼ਮਸ਼ਾਨ ਘਾਟ ਵਿਚ ਲਿਜਾ ਕੇ ਬਿਨਾਂ ਕਿਸੇ ਨੂੰ ਦੱਸੇ ਫ਼ੌਜ ਦੀ ਨਿਗਰਾਨੀ ਹੇਠ ਸਸਕਾਰ ਕਰ ਦਿੱਤਾ ਗਿਆ।

ਇਸ ਫੌਜੀ ਹਮਲੇ ਦੌਰਾਨ ਸ੍ਰੀ ਦਰਬਾਰ ਸਾਹਿਬ ਕੰਪਲੈੱਕਸ ਵਿਚ ਸਥਿਤ ਪਾਵਨ ਅਸਥਾਨ ਸ੍ਰੀ ਅਕਾਲ ਤਖਤ ਸਾਹਿਬ ਦਾ ੨ ਕਰੋੜ, ਸ੍ਰੀ ਦਰਬਾਰ ਸਾਹਿਬ, ਹਰਿਮੰਦਰ ਸਾਹਿਬ ਦਾ ੧੦ ਲੱਖ, ਦਰਸ਼ਨੀ ਡਿਉੜੀ ਦਾ ੨੦ ਲੱਖ, ਤੋਸ਼ੇਖਾਨੇ ਵਿਚ ਪਈਆਂ ਕੀਮਤੀ ਵਸਤਾਂ ਦਾ ੨੦੦ ਕਰੋੜ, ਸਿੱਖ ਰੈਫਰੈਂਸ ਲਾਇਬ੍ਰੇਰੀ ਦਾ ੫੦ ਲੱਖ, ਕੇਂਦਰੀ ਸਿੱਖ ਅਜਾਇਬ ਘਰ ਦਾ ੧੦ ਲੱਖ, ਪਰਕਰਮਾ ਦਾ ੨ ਕਰੋੜ, ਲੰਗਰ ਹਾਲ ਸ੍ਰੀ ਗੁਰੂ ਰਾਮਦਾਸ ਹਾਲ ਦਾ ੧੫ ਲੱਖ, ਅਕਾਲ ਰੈਸਟ ਹਾਊਸ ਦਾ ੧੦ ਲੱਖ, ਸ੍ਰੀ ਗੁਰੂ ਰਾਮਦਾਸ ਸਰਾਂ ਦਾ ੧੦ ਕਰੋੜ, ਤੇਜਾ ਸਿੰਘ ਸਮੁੰਦਰੀ ਹਾਲ ਦਾ ੫੦ ਕਰੋੜ, ਸ੍ਰੀ ਗੁਰੂ ਨਾਨਕ ਨਿਵਾਸ ਦਾ ੨੦ ਕਰੋੜ, ਬਾਰਾਂਦਰੀ ਦੀ ਇਮਾਰਤ ਦਾ ੫੦ ਲੱਖ ਰੁਪਏ, ਗੁਰਦੁਆਰਾ ਮੰਜੀ ਸਾਹਿਬ ਦੀਵਾਨ ਹਾਲ ਦਾ ੨੫ ਲੱਖ ਰੁਪਏ ਦਾ ਅੰਦਾਜ਼ਨ ਨੁਕਸਾਨ ਹੋਣ ਦਾ ਵੇਰਵਾ ਇਕੱਠਾ ਕੀਤਾ ਗਿਆ।

## ਗੁਰਦੁਆਰਾ ਬਾਬਾ ਅਟੱਲ ਰਾਏ ਜੀ

ਗੁਰਦੁਆਰਾ ਬਾਬਾ ਅਟੱਲ ਰਾਏ ਜੀ ਦੀ ਨੌਂ ਮੰਜ਼ਲਾ ਸੁੰਦਰ ਇਮਾਰਤ ਗੁਰਦੁਆਰਾ ਮਾਤਾ ਕੌਲਾਂ ਜੀ ਦੇ ਪਾਸ ਸਥਿਤ ਹੈ। ਇਹ ਅਸਥਾਨ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਸਾਹਿਬਜ਼ਾਦਾ ਬਾਬਾ ਅਟੱਲ ਰਾਏ ਜੀ ਦੀ ਯਾਦ ਵਿਚ ਸੁਸ਼ੋਭਿਤ ਹੈ। ਜੂਨ

੧੯੮੪ ਈ: ਵਿਚ ਹੋਏ ਹਮਲੇ ਦੌਰਾਨ ਇਸ ਗੁਰਦੁਆਰਾ ਸਾਹਿਬ 'ਤੇ ਵੀ ਫੌਜ ਦੀਆਂ ਗੋਲੀਆਂ ਅਤੇ ਬੰਬਾਂ ਨਾਲ ਲੱਗੀ ਅੱਗ ਨਾਲ ਅੰਦਾਜ਼ਨ ੫ ਕਰੋੜ ਦਾ ਨੁਕਸਾਨ ਹੋਇਆ। ਇਸ ਗੁਰਦੁਆਰਾ ਸਾਹਿਬ ਨਾਲ ਲੱਗਦੇ ਰਿਹਾਇਸ਼ੀ ਕੁਆਰਟਰਾਂ ਵਿਚ ਵੀ ਫੌਜ ਵੱਲੋਂ ਜੰਮ ਕੇ ਲੁੱਟ-ਮਾਰ ਕੀਤੀ ਗਈ ਅਤੇ ਗੋਲੀਆਂ/ਬੰਬਾਂ ਨਾਲ ਨੁਕਸਾਨ ਪਹੁੰਚਾਇਆ ਗਿਆ। ਜਿਸ ਦਾ ਅੰਦਾਜ਼ਾ ਮਾਹਰਾਂ ਵੱਲੋਂ ਅੰਦਾਜ਼ਨ ੫੦ ਲੱਖ ਰੁਪਏ ਲਗਾਇਆ ਗਿਆ। ਇਨ੍ਹਾਂ ਗੁਰਦੁਆਰਿਆਂ ਨਾਲ ਲਗਦੇ ਦੋ ਪਵਿੱਤਰ ਸਰੋਵਰਾਂ ਦੀ ਵੀ ਭਾਰੀ ਭੰਨ-ਤੋੜ ਕੀਤੀ ਗਈ ਜਿਸ ਨਾਲ ਕੋਈ ੨ ਕਰੋੜ ਦਾ ਨੁਕਸਾਨ ਹੋਣ ਦਾ ਅੰਦਾਜ਼ਾ ਲਗਾਇਆ ਗਿਆ।

## ਬੁੰਗਾ ਰਾਮਗੜ੍ਹੀਆ

ਸ੍ਰੀ ਦਰਬਾਰ ਸਾਹਿਬ ਕੰਪਲੈੱਕਸ ਵਿਚ ਮਿਸਲਾਂ ਦੇ ਸਮੇਂ ਦੀ ਸੁੰਦਰ ਇਮਾਰਤ ਬੁੰਗਾ ਰਾਮਗੜ੍ਹੀਆ ਸੁਸ਼ੋਭਿਤ ਹੈ। ਇਸ ਇਮਾਰਤ ਦੇ ਉੱਚੇ ਬੁਰਜ ਦੂਰੋਂ ਹੀ ਨਜ਼ਰੀਂ ਪੈਂਦੇ ਹਨ। ਇਨ੍ਹਾਂ ਬੁਰਜਾਂ 'ਤੇ ਫੌਜ ਦਾ ਕਹਿਰ ਜੰਮ ਕੇ ਟੁੱਟਿਆ ਅਤੇ ਇਤਿਹਾਸਿਕ ਬੁੰਗੇ ਤਹਿਸ-ਨਹਿਸ ਕਰ ਦਿੱਤੇ ਗਏ। ਜਿਸ 'ਤੇ ਲੱਗੇ ਗੋਲੀਆਂ ਅਤੇ ਗੋਲਿਆਂ ਦੇ ਨਿਸ਼ਾਨ ਆਪਣੀ ਵਾਰਤਾ ਆਪ ਹੀ ਦੱਸ ਰਹੇ ਸਨ। ਇਸ ਇਤਿਹਾਸਿਕ ਇਮਾਰਤ ਦਾ ਕੋਈ ੫੦ ਲੱਖ ਰੁਪਏ ਦਾ ਅੰਦਾਜ਼ਨ ਨੁਕਸਾਨ ਰਿਕਾਰਡ ਕੀਤਾ ਗਿਆ। ਸਿੰਧੀਆਂ ਦੇ ਬੁੰਗੇ ਦਾ ੨੦ ਲੱਖ ਰੁਪਏ ਦਾ ਅੰਦਾਜ਼ਨ ਨੁਕਸਾਨ ਹੋਇਆ।

ਸ਼ਹੀਦ ਮਾਰਕੀਟ ਦੀਆਂ ਦੁਕਾਨਾਂ ਉੱਪਰ ਸ੍ਰੀ ਦਰਬਾਰ ਸਾਹਿਬ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁਲਾਜ਼ਮਾਂ ਦੇ ੬੭ ਰਿਹਾਇਸ਼ੀ ਕੁਆਰਟਰਾਂ 'ਤੇ ਵੀ ਫੌਜ ਨੇ ਤਲਾਸ਼ੀ ਲੈਣ ਦੇ ਬਹਾਨੇ ਭੰਨ-ਤੋੜ ਤੇ ਲੁੱਟ-ਮਾਰ ਕੀਤੀ। ਜਿਸ ਦੇ ਨੁਕਸਾਨ ਦਾ ਅੰਦਾਜ਼ਾ ਲੱਗਭਗ ੪੦ ਲੱਖ ਰੁਪਏ ਰਿਕਾਰਡ ਕੀਤਾ ਗਿਆ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁੱਖ ਦਫ਼ਤਰ ਦੀ ਫੌਜ ਨੇ ਬਹੁਤ ਬੁਰੀ ਤਰ੍ਹਾਂ ਭੰਨ-ਤੋੜ ਕੀਤੀ। ਕੋਈ ਇਕ ਵੀ ਵਸਤੂ ਅਜਿਹੀ ਨਹੀਂ ਸੀ ਛੱਡੀ ਜੋ ਦੁਬਾਰਾ ਵਰਤੋਂ ਵਿਚ ਲਿਆਂਦੀ ਜਾ ਸਕਦੀ। ਦਫ਼ਤਰ ਵਿਚ ਪਈ ਲੱਖਾਂ ਰੁਪਏ ਦੀ ਸਟੇਸ਼ਨਰੀ, ਫਰਨੀਚਰ, ਧਰਮ ਪ੍ਰਚਾਰ ਕਮੇਟੀ ਦੀਆਂ ਗੱਡੀਆਂ ਆਦਿ ਅੱਗ ਲਗਾ ਕੇ ਸਾੜ ਦਿੱਤੀਆਂ ਗਈਆਂ। ਇਸ ਨੁਕਸਾਨ ਦੀ ਅੰਦਾਜ਼ਨ ਕੀਮਤ ੧ ਕਰੋੜ ੩੭ ਲੱਖ ਰੁਪਏ ਰਿਕਾਰਡ ਕੀਤੀ ਗਈ।

## ਸ੍ਰੀ ਦਰਬਾਰ ਸਾਹਿਬ, ਤਰਨਤਾਰਨ

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਦਿੱਲੀ-ਲਾਹੌਰ ਸ਼ਾਹ ਰੋਡ 'ਤੇ ਤਰਨਤਾਰਨ ਸ਼ਹਿਰ ਦੀ ਸਥਾਪਨਾ ਕੀਤੀ ਅਤੇ ਸ੍ਰੀ ਦਰਬਾਰ ਸਾਹਿਬ ਅਤੇ ਪਵਿੱਤਰ ਸਰੋਵਰ ਦੀ ਉਸਾਰੀ ਕਰਵਾਈ। ਮਹਾਰਾਜਾ ਰਣਜੀਤ ਸਿੰਘ ਨੇ ਆਪਣੇ ਰਾਜ-ਕਾਲ ਦੌਰਾਨ ਸ੍ਰੀ ਦਰਬਾਰ ਸਾਹਿਬ ਤਰਨਤਾਰਨ ਦੀ ਇਤਿਹਾਸਿਕ ਇਮਾਰਤ ਨੂੰ ਨਵਾਂ ਰੂਪ ਦੇ ਕੇ ਸੁੰਦਰ ਮੀਨਾਕਾਰੀ ਕਰਵਾਈ। ਸ੍ਰੀ ਦਰਬਾਰ ਸਾਹਿਬ ਤਰਨਤਾਰਨ ਦੀ ਬਹੁਤ ਸੁੰਦਰ ਇਮਾਰਤ ਵਿਸ਼ਾਲ ਸਰੋਵਰ ਦੇ ਕਿਨਾਰੇ 'ਤੇ ਸੁਸ਼ੋਭਿਤ ਹੈ। ਸ੍ਰੀ ਦਰਬਾਰ ਸਾਹਿਬ ਤਰਨਤਾਰਨ, ਸ੍ਰੀ ਅੰਮ੍ਰਿਤਸਰ ਸ਼ਹਿਰ ਤੋਂ ਕੋਈ ੨੪ ਕਿਲੋਮੀਟਰ ਦੂਰ ਪ੍ਰਮੁੱਖ ਧਾਰਮਿਕ ਕੇਂਦਰ ਹੈ। ੧੬ ਜੂਨ, ੧੯੮੪ ਈ. ਰਾਤ ੮.੩੦ ਵਜੇ ਗੁਰਦੁਆਰਾ ਸਾਹਿਬ ਨੂੰ ਚਾਰ-ਚੁਫੇਰਿਓਂ ਫੌਜ ਨੇ ਘੇਰਾ ਪਾ

ਲਿਆ। ਗੁਰਦੁਆਰਾ ਸਾਹਿਬ ਨੂੰ ਮੁਖ ਗੇਟ ਵਾਲੇ ਪਾਸਿਓਂ ਫੌਜ ਨੇ ਸਪੀਕਰ ਰਾਹੀਂ ਅਨਾਊਂਸਮੈਂਟ ਕਰਨੀ ਸ਼ੁਰੂ ਕਰ ਦਿੱਤੀ ਕਿ ਜੋ ਵੀ ਕੋਈ ਗੁਰਦੁਆਰਾ ਸਾਹਿਬ ਅੰਦਰ ਹੈ, ਉਹ ਹੱਥ ਖੜ੍ਹੇ ਕਰ ਕੇ ਬਾਹਰ ਆ ਜਾਵੇ। ਗੁਰਦੁਆਰਾ ਸਾਹਿਬ ਅੰਦਰ ਮੌਜੂਦ ਸਾਰੀ ਸੰਗਤ ਹੱਥ ਖੜ੍ਹੇ ਕਰ ਕੇ ਬਾਹਰ ਆ ਗਈ। ਕੇਵਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁਲਾਜ਼ਮ ਤੇ ਕੁਝ ਕਾਰ ਸੇਵਾ ਵਾਲੇ ਸੇਵਾਦਾਰ ਅੰਦਰ ਰਹਿ ਗਏ। ਉਸ ਸਮੇਂ ਗੁਰਦੁਆਰਾ ਸਾਹਿਬ ਦੇ ਮੈਨੇਜਰ ਸ. ਗੁਰਦੀਪ ਸਿੰਘ ਵੀ ਗੁਰਦੁਆਰਾ ਸਾਹਿਬ ਅੰਦਰ ਮੌਜੂਦ ਸਨ। ਰਾਤ ਨੂੰ ਕਿਸੇ ਨੂੰ ਵੀ ਬਾਹਰੋਂ ਅੰਦਰ ਅਤੇ ਅੰਦਰੋਂ ਬਾਹਰ ਨਹੀਂ ਜਾਣ ਦਿੱਤਾ ਗਿਆ। ਅੰਮ੍ਰਿਤ ਵੇਲੇ ਮੈਨੇਜਰ ਸਾਹਿਬ ਨੇ ਗੁਰਦੁਆਰਾ ਸਾਹਿਬ ਦੀ ਸਫਾਈ ਦੀ ਸੇਵਾ ਸੇਵਾਦਾਰਾਂ ਪਾਸੋਂ ਹੀ ਕਰਵਾ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਕੀਤਾ। ਫੌਜ ਨੇ ੧੭ ਜੂਨ ਨੂੰ ਸਵੇਰੇ ਅੰਮ੍ਰਿਤ ਵੇਲੇ ਚਾਰ ਵਜੇ ਲੋਕਾਂ ਵਿਚ ਦਹਿਸ਼ਤ ਪਾਉਣ ਲਈ ਪਹਿਲੀ ਗੋਲੀ ਚਲਾਈ ਜਿਸ ਤੋਂ ਸੇਵਾਦਾਰ ਦਰਸ਼ਨ ਸਿੰਘ ਬਹੁਤ ਹੀ ਮੁਸ਼ਕਲ ਨਾਲ ਬਚਿਆ। ਗੋਲੀ ਉਸ ਦੇ ਬਹੁਤ ਹੀ ਨੇੜਿਓਂ ਲੰਘੀ ਸੀ। ਇਸ ਤੋਂ ਬਾਅਦ ਚਾਰ-ਚੁਫੇਰਿਓਂ ਹੀ ਕਈ ਗੋਲੀਆਂ ਫੌਜ ਨੇ ਚਲਾਈਆਂ। ਇਸ ਗੋਲੀਬਾਰੀ ਦੌਰਾਨ ਹੀ ਮੀਨਾਰ ਦੇ ਲਾਗੇ ਇਕ ਵਿਅਕਤੀ ਨੂੰ ਗੋਲੀ ਲੱਗੀ ਜੋ ਮੌਕੇ 'ਤੇ ਹੀ ਦਮ ਤੋੜ ਗਿਆ। ੧੮ ਜੂਨ ਨੂੰ ਫੌਜ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕੋਈ ਡੇਢ ਦਰਜਨ ਦੇ ਕਰੀਬ ਸੇਵਾਦਾਰ ਤੇ ਕੁਝ ਕਾਰ ਸੇਵਾ ਵਾਲੇ ਸੇਵਾਦਾਰਾਂ ਨੂੰ ਗ੍ਰਿਫਤਾਰ ਕਰ ਕੇ ਉਨ੍ਹਾਂ ਦੀ ਬੁਰੀ ਤਰ੍ਹਾਂ ਕੁੱਟਮਾਰ ਕੀਤੀ। ਉਨ੍ਹਾਂ ਸਾਰਿਆਂ ਦੀਆਂ ਬਾਹਾਂ ਪਿੱਛੇ ਬੰਨ੍ਹ ਕੇ ਕਈ ਘੰਟੇ ਬਿਠਾਈ ਰੱਖਿਆ ਤੇ ਫੌਜ ਵਾਲੇ ਉਨ੍ਹਾਂ ਨੂੰ ਗੰਦੀਆਂ ਗਾਲ੍ਹਾਂ ਕੱਢ ਕੇ ਬੇਇੱਜ਼ਤ ਕਰਦੇ ਰਹੇ। ਬਾਅਦ ਵਿਚ ਫੌਜ ਇਨ੍ਹਾਂ ਸਾਰਿਆਂ ਨੂੰ ਮਿਲਟਰੀ ਕੈਂਪ ਵਿਚ ਲੈ ਗਈ। ਇਨ੍ਹਾਂ ਵਿੱਚੋਂ ਕਈ ਸੇਵਾਦਾਰ ਕਈ-ਕਈ ਮਹੀਨਿਆਂ ਦੀ ਜੇਲ੍ਹ ਕੱਟਣ ਪਿੱਛੋਂ ਰਿਹਾਅ ਹੋਏ।

ਫੌਜ ਦਾ ਘੇਰਾ ਤਕਰੀਬਨ ਚਾਰ ਦਿਨਾਂ ਤਕ ਰਿਹਾ। ਫੌਜ ਨੇ ਸਾਰੇ ਗੁਰਦੁਆਰਾ ਸਾਹਿਬ ਦੀ ਤਲਾਸ਼ੀ ਲਈ, ਪਰ ਉਨ੍ਹਾਂ ਨੂੰ ਕੋਈ ਵੀ ਹਥਿਆਰ ਵਗੈਰਾ ਨਹੀਂ ਮਿਲਿਆ। ਫੌਜ ਦਾ ਮਕਸਦ ਤਾਂ ਕੇਵਲ ਸਿੱਖਾਂ ਦੇ ਧਾਰਮਿਕ ਅਸਥਾਨਾਂ ਦੀ ਬੇਅਦਬੀ ਕਰਨ ਅਤੇ ਉਨ੍ਹਾਂ ਦੀਆਂ ਭਾਵਨਾਵਾਂ ਨਾਲ ਖਿਲਵਾੜ ਕਰਨਾ ਹੀ ਸੀ।

## ਗੁਰਦੁਆਰਾ ਜਨਮ ਅਸਥਾਨ ਬਾਬਾ ਬੁੱਢਾ ਸਾਹਿਬ ਜੀ, ਕੱਥੂਨੰਗਲ

ਇਹ ਗੁਰਦੁਆਰਾ ਸਾਹਿਬ ਸ੍ਰੀ ਅੰਮ੍ਰਿਤਸਰ ਤੋਂ ੧੮ ਕਿਲੋਮੀਟਰ ਦੀ ਦੂਰੀ 'ਤੇ ਬਟਾਲਾ ਰੋਡ 'ਤੇ ਪਿੰਡ ਕੱਥੂਨੰਗਲ ਵਿਖੇ ਮੌਜੂਦ ਹੈ। ਇਸ ਗੁਰਦੁਆਰਾ ਸਾਹਿਬ ਦੀ ਉਸਾਰੀ ਕਾਰ ਸੇਵਾ ਰਾਹੀਂ ਸੰਤ ਪ੍ਰੇਮ ਸਿੰਘ ਜੀ ਨੇ ਕਈ ਸਾਲਾਂ ਦੀ ਮਿਹਨਤ ਅਤੇ ਸੰਗਤਾਂ ਦੇ ਸਹਿਯੋਗ ਨਾਲ ਬਾਬਾ ਬੁੱਢਾ ਸਾਹਿਬ ਜੀ ਦੀ ਯਾਦ ਵਿਚ ਬੜੀ ਸ਼ਰਧਾ ਭਾਵਨਾ ਨਾਲ ਕਰਵਾਈ ਸੀ। ਜੂਨ ੧੯੮੪ ਵਿਚ ਫੌਜ ਸ੍ਰੀ ਅਕਾਲ ਤਖਤ ਸਾਹਿਬ ਦੇ ਹਮਲੇ ਤੋਂ ਵਿਹਲੀ ਹੋ ਕੇ ਲੋਕਾਂ ਨੂੰ ਡਰਾਉਣ ਲਈ ਇਹ ਨਵੇਂ ਢੰਗ-ਤਰੀਕੇ ਵਰਤ ਰਹੀ ਸੀ ਤਾਂ ਕਿ ਲੋਕ ਫੌਜ ਵੱਲੋਂ ਕੀਤੇ ਜ਼ੁਲਮ ਦੇ ਖਿਲਾਫ ਇਕਜੁੱਟ ਨਾ ਹੋ ਜਾਣ। ਜੂਨ ੧੯੮੪ ਵਿਚ ਫੌਜ ਨੇ ਅਚਨਚੇਤ ਹੀ ਸਵੇਰੇ ਗੁਰਦੁਆਰਾ ਜਨਮ ਅਸਥਾਨ ਬਾਬਾ ਬੁੱਢਾ ਸਾਹਿਬ ਜੀ ਨੂੰ ਘੇਰ ਕੇ ਚਾਰ-ਚੁਫੇਰੇ ਟੈਂਕ ਤੇ ਤੋਪਾਂ ਬੀੜ ਦਿੱਤੀਆਂ। ਇੰਵ ਲੱਗ ਰਿਹਾ ਸੀ ਕਿ ਫੌਜ ਗੁਰਦੁਆਰਾ ਸਾਹਿਬ ਦੀ ਪੂਰੀ ਇਮਾਰਤ ਨੂੰ ਤਹਿਸ-ਨਹਿਸ

ਕਰ ਦੇਵੇਗੀ। ਚਾਰੇ-ਪਾਸੇ ਦਹਿਸ਼ਤ ਦਾ ਮਾਹੌਲ ਸੀ। ਫੌਜੀ ਅਫਸਰ ਅਤੇ ਫੌਜ ਜੁੱਤੀਆਂ ਸਮੇਤ ਗੁਰਦੁਆਰਾ ਸਾਹਿਬ ਦੀ ਪਵਿੱਤਰ ਇਮਾਰਤ ਅੰਦਰ ਦਾਖ਼ਲ ਹੋ ਕੇ ਖਰੂਦ ਮਚਾ ਰਹੀ ਸੀ। ਫੌਜ ਬਾਬਾ ਪ੍ਰੇਮ ਸਿੰਘ ਨੂੰ ਗੁਰਦੁਆਰਾ ਸਾਹਿਬ ਅੰਦਰ ਅੱਤਵਾਦੀ ਲੁਕੇ ਹੋਣ ਬਾਰੇ ਕਹਿ ਕੇ ਧਮਕਾਉਣ ਲੱਗੀ। ਬਾਬਾ ਜੀ ਨੇ ਬੜੀ ਨਿਮਰਤਾ ਨਾਲ ਫੌਜ ਦੇ ਅਧਿਕਾਰੀਆਂ ਨੂੰ ਦੱਸਿਆ ਕਿ ਗੁਰਦੁਆਰਾ ਸਾਹਿਬ ਵਿਚ ਮੌਜੂਦ ਨੌਜਵਾਨ ਸੇਵਾਦਾਰ ਹਨ। ਇਨ੍ਹਾਂ ਵਿੱਚੋਂ ਕੋਈ ਵੀ ਖਾੜਕੂ ਨਹੀਂ ਹੈ। ਫੌਜ ਨੇ ਬਾਬਾ ਜੀ ਦੀ ਕੋਈ ਗੱਲ ਨਾ ਸੁਣੀ ਤੇ ਆਪਣੀ ਮਨ-ਮਰਜ਼ੀ ਨਾਲ ਸਾਰੇ ਗੁਰਦੁਆਰਾ ਸਾਹਿਬ ਅੰਦਰ ਤਲਾਸ਼ੀ ਕਰਨ ਲੱਗ ਪਈ। ਜਦੋਂ ਕੋਈ ਵੀ ਇਤਰਾਜ਼ਯੋਗ ਵਸਤੂ ਨਾ ਮਿਲੀ ਤਾਂ ਸ਼ਾਮ ਨੂੰ ਫੌਜ ਨੂੰ ਖਾਲੀ ਹੱਥੀਂ ਵਾਪਸ ਪਰਤਣਾ ਪਿਆ। ਪਰ ਫੌਜ ਵੱਲੋਂ ਜੁੱਤੀਆਂ ਸਮੇਤ ਅਤੇ ਹੋਰ ਕਈ ਢੰਗਾਂ ਨਾਲ ਗੁਰੂ-ਘਰ ਦੀ ਕੀਤੀ ਬੇਅਦਬੀ ਨਾਲ ਸੰਗਤਾਂ ਦੀਆਂ ਭਾਵਨਾਵਾਂ ਨੂੰ ਗਹਿਰੀ ਠੇਸ ਪੁੱਜੀ ਅਤੇ ਉਨ੍ਹਾਂ ਦੇ ਹਿਰਦੇ ਵਲੂੰਧਰੇ ਗਏ।

## ਗੁਰਦੁਆਰਾ ਬਾਉਲੀ ਸਾਹਿਬ, ਗੋਇੰਦਵਾਲ ਸਾਹਿਬ

੬ ਜੂਨ, ੧੯੮੪ ਬੁੱਧਵਾਰ ਵਾਲੇ ਦਿਨ ਸਵੇਰ ਦੇ ੯ ਕੁ ਵਜੇ ਗੁਰਦੁਆਰਾ ਸਾਹਿਬ ਦੇ ਮੈਨੇਜਰ ਸ. ਬਲੀ ਸਿੰਘ ਆਪਣੀ ਨਿੱਤ ਦੀ ਨੇਮ ਅਨੁਸਾਰ ਜਦੋਂ ਦਫ਼ਤਰ ਪੁੱਜੇ ਤਾਂ ਉੱਥੇ ਸੱਤ-ਅੱਠ ਜਣੇ ਸ. ਬਲਬੀਰ ਸਿੰਘ, ਡਾ. ਲਾਭ ਸਿੰਘ, ਭਾਈ ਰਣਜੀਤ ਸਿੰਘ, ਮੀਤ ਮੈਨੇਜਰ ਸ. ਗੁਰਦਿਆਲ ਸਿੰਘ ਪਾਸ ਬੈਠੇ ਹੋਏ ਸਨ ਜੋ ਰਾਤ ਨੂੰ ਸ੍ਰੀ ਅੰਮ੍ਰਿਤਸਰ ਵੱਲੋਂ ਆ ਰਹੀਆਂ ਬੰਬ-ਧਮਾਕਿਆਂ ਦੀ ਅਵਾਜ਼ਾਂ ਅਤੇ ਕਰਫਿਊ ਬਾਰੇ ਗੱਲਾਂ ਕਰਕੇ ਚਿੰਤਾਗ੍ਰਸਤ ਹੋ ਰਹੇ ਸਨ ਤਾਂ ਉਸੇ ਸਮੇਂ ਇਕਦਮ ਦਰਸ਼ਨੀ ਡਿਉੜੀ ਵਾਲੇ ਪਾਸਿਓਂ ਮਿਲਟਰੀ ਦੀਆਂ ਗੱਡੀਆਂ ਦੀ ਅਵਾਜ਼ ਆਉਣੀ ਸ਼ੁਰੂ ਹੋ ਗਈ ਤੇ ਦੇਖਦੇ ਹੀ ਦੇਖਦੇ ਪਲਾਂ ਵਿਚ ਫੌਜ ਨੇ ਗੁਰਦੁਆਰਾ ਸਾਹਿਬ ਨੂੰ ਚਾਰੇ ਪਾਸਿਓਂ ਘੇਰ ਕੇ ਰਾਈਫਲਾਂ ਤਾਣ ਲਈਆਂ। ਚਾਰੇ ਪਾਸੇ ਮਾਹੌਲ ਦਹਿਸ਼ਤਜ਼ਦਾ ਹੋ ਗਿਆ। ਫੌਜੀਆਂ ਨੇ ਗੁਰਦੁਆਰਾ ਸਾਹਿਬ ਨੂੰ ਨਿਸ਼ਾਨਾ ਬਣਾ ਕੇ ਲਾਈਟ ਮਸ਼ੀਨਗੰਨਾਂ ਬੀੜ ਲਈਆਂ। ਮੈਨੇਜਰ ਸਾਹਿਬ ਦਫਤਰੋਂ ਬਾਹਰ ਆ ਕੇ ਫੌਜ ਦੇ ਕਮਾਂਡਰ ਕੋਲ ਗਏ ਤਾਂ ਉਸ ਫੌਜੀ ਕਮਾਂਡਰ ਨੇ ਗੁਰਦੁਆਰਾ ਸਾਹਿਬ ਅੰਦਰ ਅੱਤਵਾਦੀ ਲੁਕੇ ਹੋਣ ਦੀ ਗੱਲ ਕਰਦਿਆਂ ਗੁਰਦੁਆਰਾ ਸਾਹਿਬ ਦੀ ਤਲਾਸ਼ੀ ਲੈਣ ਬਾਰੇ ਕਿਹਾ। ਮੈਨੇਜਰ ਸਾਹਿਬ ਨੇ ਗੁਰਦੁਆਰਾ ਸਾਹਿਬ ਅੰਦਰ ਕਿਸੇ ਵੀ ਤਰ੍ਹਾਂ ਦੇ ਇਤਰਾਜ਼ਯੋਗ ਵਿਅਕਤੀ ਹੋਣ ਤੋਂ ਇਨਕਾਰ ਕੀਤਾ, ਪਰ ਫਿਰ ਵੀ ਫੌਜ ਨੇ ਬੜੇ ਹੀ ਕਰੂਰ ਢੰਗ ਨਾਲ ਗੁਰਦੁਆਰਾ ਸਾਹਿਬ ਦੀ ਤਲਾਸ਼ੀ ਲਈ। ਇਸ ਦੌਰਾਨ ਫੌਜ ਦਾ ਵਤੀਰਾ ਬੜਾ ਹੀ ਘਟੀਆ ਸੀ ਜਿਸ ਕਾਰਨ ਗੁਰਦੁਆਰਾ ਸਾਹਿਬਾਨ ਦੀ ਮਰਯਾਦਾ ਵਿਚ ਵਿਘਨ ਪਿਆ ਜਿਸ ਨਾਲ ਸਿੱਖ ਸੰਗਤਾਂ ਦੇ ਹਿਰਦੇ ਵਲੂੰਧਰੇ ਗਏ।

## ਤਖ਼ਤ ਸ੍ਰੀ ਦਮਦਮਾ ਸਾਹਿਬ, ਤਲਵੰਡੀ ਸਾਬੋ (ਬਠਿੰਡਾ)

ਦਸਮੇਸ਼ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਅਨੰਦਪੁਰ ਸਾਹਿਬ ਦੇ ਘੇਰੇ ’ਚੋਂ ਨਿਕਲ ਕੇ ਰਸਤੇ ਵਿਚ ਅਨੇਕਾਂ ਔਕੜਾਂ ਦਾ ਮੁਕਾਬਲਾ ਕਰਦੇ ਹੋਏ ਜਨਵਰੀ ੧੭੦੬ ਈ: ਵਿਚ ਤਲਵੰਡੀ ਸਾਬੋ ਦੀ ਧਰਤੀ ਨੂੰ ਆਪਣੇ ਚਰਨਾਂ ਨਾਲ ਨਿਵਾਜਿਆ। ਇਸ ਪਵਿੱਤਰ ਅਸਥਾਨ ’ਤੇ ਗੁਰੂ ਜੀ ਨੇ ਭਾਈ ਮਨੀ ਸਿੰਘ ਜੀ ਪਾਸੋਂ ਪਾਵਨ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਦਰਜ ਕਰ ਕੇ ਸੰਪੂਰਨਤਾ ਬਖ਼ਸ਼ੀ। ਇਸ ਪਾਵਨ ਇਤਿਹਾਸਿਕ

ਅਸਥਾਨ ਨੂੰ ਸਿੱਖਾਂ ਦਾ ਪੰਜਵਾਂ ਤਖਤ ਹੋਣ ਦਾ ਮਾਣ ਸਤਿਕਾਰ ਹਾਸਲ ਹੈ। ਜੂਨ ੧੯੮੪ ਈ: ਵਿਚ ਇੱਥੇ ਵੀ ਫੌਜ ਵੱਲੋਂ ਘੋਰ ਬੇਅਦਬੀ ਕਰਕੇ ਕਹਿਰ ਵਰਤਾਇਆ ਗਿਆ।

**ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਜੀਂਦ**

ਜੀਂਦ ਸਿੱਖਾਂ ਦੀ ਪ੍ਰਸਿੱਧ ਰਿਆਸਤ ਦਾ ਪ੍ਰਧਾਨ ਸ਼ਹਿਰ ਰਿਹਾ ਹੈ। ਇਸ ਸ਼ਹਿਰ ਨੂੰ ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ ਜਿਨ੍ਹਾਂ ਦੀ ਯਾਦ ਵਿਚ ਪਵਿੱਤਰ ਅਸਥਾਨ ਜੀਂਦ ਵਿਚ ਸੁਸ਼ੋਭਿਤ ਹਨ। ਜੂਨ ੧੯੮੪ ਈ. ਦੇ ਫੌਜੀ ਹਮਲੇ ਦੌਰਾਨ ਇਹ ਅਸਥਾਨ ਵੀ ਫੌਜੀ ਕਹਿਰ ਤੋਂ ਬਚ ਨਹੀਂ ਸਕੇ।

**ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ, ਧਮਤਾਨ**

ਧਮਤਾਨ ਪੰਜਾਬ ਦੇ ਸੰਗਰੂਰ ਜ਼ਿਲ੍ਹੇ ਦੀ ਹੱਦ ਨਾਲ ਲੱਗਦਾ ਹਰਿਆਣਾ ਪ੍ਰਾਂਤ ਦਾ ਪਿੰਡ ਹੈ। ਇਸ ਪਿੰਡ ਦੇ ਉੱਤਰ ਵੱਲ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਚਰਨ ਛੋਹ ਪ੍ਰਾਪਤ ਅਸਥਾਨ ਗੁਰਦੁਆਰਾ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸੁਸ਼ੋਭਿਤ ਹੈ। ਗੁਰੂ ਸਾਹਿਬ ਬਾਂਗਰ ਤੋਂ ਆਗਰੇ ਨੂੰ ਜਾਂਦੇ ਹੋਏ ਇਸ ਅਸਥਾਨ 'ਤੇ ਠਹਿਰੇ ਸਨ। ਇੱਥੋਂ ਦੇ ਵਸਨੀਕ ਦੱਗੋ ਜ਼ਿਮੀਂਦਾਰ ਨੇ ਗੁਰੂ ਜੀ ਦੀ ਬਹੁਤ ਸ਼ਰਧਾ-ਭਾਵਨਾ ਨਾਲ ਸੇਵਾ ਕੀਤੀ ਸੀ। ਇਸ ਅਸਥਾਨ 'ਤੇ ਗੁਰੂ ਜੀ ਨੇ ਭਾਈ ਮੀਹਾਂ ਜੀ ਨੂੰ ਨਗਾਰਾ, ਨਿਸ਼ਾਨ ਤੇ ਲੰਗਰ ਚਲਾਉਣ ਲਈ ਲੋਹ ਦੀ ਬਖ਼ਸ਼ਿਸ਼ ਕੀਤੀ ਸੀ ਜਿਸ ਤੋਂ ਮੀਹਾਂਸ਼ਾਹੀ ਸੰਪ੍ਰਦਾਇ ਚੱਲੀ ਸੀ।

ਮਹਾਰਾਜਾ ਕਰਮ ਸਿੰਘ ਨੇ ਗੁਰੂ ਜੀ ਦੀ ਆਮਦ ਦੀ ਯਾਦ ਵਿਚ ਗੁਰਦੁਆਰਾ ਸਾਹਿਬ ਦੀ ਇਮਾਰਤ ਤਿਆਰ ਕਰਵਾਈ। ਇੱਥੇ ਜੂਨ ੧੯੮੪ ਈ: ਵਿਚ ਫੌਜ ਵੱਲੋਂ ਘੇਰਾਬੰਦੀ ਕਰ ਕੇ ਗੁਰੂ ਘਰ ਦੀ ਤਲਾਸ਼ੀ ਲਈ ਗਈ ਅਤੇ ਕਾਫੀ ਕੀਮਤੀ ਸਾਮਾਨ ਨਾਲ ਲੈ ਗਈ।

**ਗੁਰਦੁਆਰਾ ਸ੍ਰੀ ਨਾਨਕਿਆਣਾ ਸਾਹਿਬ, ਸੰਗਰੂਰ**

ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਅਸਥਾਨ ਗੁਰਦੁਆਰਾ ਸ੍ਰੀ ਨਾਨਕਿਆਣਾ ਸਾਹਿਬ ਮਾਲਵੇ ਦੇ ਪ੍ਰਸਿੱਧ ਸ਼ਹਿਰ ਸੰਗਰੂਰ ਦੇ ਨਾਲ ਲਗਦੇ ਪਿੰਡ ਸੁਸ਼ੋਭਿਤ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਪੂਰਬ ਦੀ ਉਦਾਸੀ ਸਮੇਂ ਇੱਥੇ ਆਏ ਸਨ ਅਤੇ ਭਾਈ ਮਰਦਾਨਾ ਜੀ ਉਨ੍ਹਾਂ ਦੇ ਨਾਲ ਸਨ।

ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਅਕੋਈ ਸਾਹਿਬ ਤੋਂ ਇੱਥੇ ਆਏ ਸਨ। ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਇਕ ਥੜ੍ਹੇ ਦੀ ਉਸਾਰੀ ਕਰਵਾਈ। ਬਾਅਦ ਵਿਚ ਰਾਜਾ ਰਘੂਬੀਰ ਸਿੰਘ ਨੇ ਗੁਰਦੁਆਰਾ ਸਾਹਿਬ ਦੀ ਨਵੀਂ ਇਮਾਰਤ ਬਣਵਾਈ।

ਜੂਨ ੧੯੮੪ ਈ: ਵਿਚ ਇਸ ਗੁਰਦੁਆਰਾ ਸਾਹਿਬ ਦੀ ਇਮਾਰਤ ਨੂੰ ਘੇਰਾ ਪਾ ਕੇ ਅੰਦਰ ਕੰਮ ਕਰਦੇ ਸਾਰੇ ਮੁਲਾਜ਼ਮਾਂ ਨੂੰ ਬੰਦੀ ਬਣਾ ਲਿਆ ਗਿਆ, ਜਿਨ੍ਹਾਂ ਨੂੰ ਬਾਅਦ ਵਿਚ ਰਿਹਾਅ ਕੀਤਾ ਗਿਆ।

**ਗੁਰਦੁਆਰਾ ਸ੍ਰੀ ਦਰਬਾਰ ਸਾਹਿਬ, ਸ੍ਰੀ ਮੁਕਤਸਰ ਸਾਹਿਬ**

ਗੁਰਦੁਆਰਾ ਸ੍ਰੀ ਦਰਬਾਰ ਸਾਹਿਬ, ਸ੍ਰੀ ਮੁਕਤਸਰ ਸਾਹਿਬ ਦਸਵੇਂ ਪਾਤਸ਼ਾਹ ਸ੍ਰੀ ਗੁਰੂ

ਗੋਬਿੰਦ ਸਿੰਘ ਜੀ ਦੀ ਪਾਵਨ ਚਰਨ ਛੋਹ ਪ੍ਰਾਪਤ ਉਹ ਅਸਥਾਨ ਹੈ, ਜਿੱਥੇ ਗੁਰੂ ਸਾਹਿਬ ਨੇ ਪਿੱਛਾ ਕਰ ਰਹੀਆਂ ਮੁਗ਼ਲ ਫ਼ੌਜਾਂ ਦਾ ਡਟ ਕੇ ਮੁਕਾਬਲਾ ਕੀਤਾ ਸੀ ਅਤੇ ਇਸ ਯੁੱਧ ਦੌਰਾਨ ਸ੍ਰੀ ਅਨੰਦਪੁਰ ਸਾਹਿਬ ਤੋਂ ਬੇਦਾਵਾ ਦੇ ਕੇ ਚਲੇ ਗਏ ਸਿੰਘਾਂ ਨੇ ਮੁਗ਼ਲ ਫ਼ੌਜਾਂ ਦਾ ਡਟ ਕੇ ਮੁਕਾਬਲਾ ਕਰ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ ਅਤੇ ਗੁਰੂ ਸਾਹਿਬ ਤੋਂ ਮੁਕਤ ਹੋਣ ਦਾ ਵਰਦਾਨ ਪ੍ਰਾਪਤ ਕੀਤਾ ਸੀ। ੩ ਜੂਨ, ੧੯੮੪ ਈ: ਨੂੰ ਭਾਰਤੀ ਫ਼ੌਜਾਂ ਨੇ ਇਸ ਗੁਰਦੁਆਰਾ ਸਾਹਿਬ ਨੂੰ ਚਾਰੇ ਪਾਸੇ ਤੋਂ ਘੇਰਾ ਪਾ ਕੇ ਗੋਲੀਬਾਰੀ ਕੀਤੀ। ਇਸ ਦਿਨ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦਾ ਸ਼ਹੀਦੀ ਦਿਹਾੜਾ ਸੀ, ਕਰਫਿਊ ਵਿਚ ਛੂਟ ਮਿਲਨ ਦੇ ਕਾਰਣ ਸੰਗਤਾਂ ਗੁਰੂ ਜੀ ਦਾ ਸ਼ਹੀਦੀ ਦਿਹਾੜਾ ਮਨਾਉਣ ਲਈ ਗੁਰਦੁਆਰਾ ਸਾਹਿਬ ਵਿਚ ਇਕੱਠੀਆਂ ਹੋਣੀਆਂ ਸ਼ੁਰੂ ਹੋ ਗਈਆਂ ਸਨ। ਸੰਗਤਾਂ ਤੋਂ ਇਲਾਵਾ ਗੁਰਦੁਆਰਾ ਸਾਹਿਬ ਵਿਚ ਡਿਊਟੀ 'ਤੇ ਤੈਨਾਤ ਕਰਮਚਾਰੀ ਅਤੇ ਗੁਰਦੁਆਰਾ ਸਾਹਿਬ ਦੀ ਹਦੂਦ ਅੰਦਰ ਰਹਿੰਦੇ ਮੁੱਖ ਗ੍ਰੰਥੀ ਅਤੇ ਹੋਰ ਕਰਮਚਾਰੀਆਂ ਦੇ ਪਰਵਾਰ ਵੀ ਸਨ। ਗੁਰਦੁਆਰਾ ਟੁੱਟੀ ਗੰਢੀ ਸਾਹਿਬ ਫ਼ੌਜੀ ਕਾਰਵਾਈ ਦਾ ਮੁੱਖ ਕੇਂਦਰ ਸੀ। ਸਾਰੇ ਗੁਰਦੁਆਰਾ ਸਾਹਿਬ ਦੇ ਦੁਆਲੇ ਇਕ ਉੱਚੀ ਦੀਵਾਰ ਬਣੀ ਹੋਈ ਸੀ, ਜਿਸ ਵਿੱਚੋਂ ਅੱਠ ਦਰਵਾਜ਼ੇ ਸੰਗਤਾਂ ਦੇ ਅੰਦਰ ਬਾਹਰ ਜਾਣ ਲਈ ਬਣੇ ਹੋਏ ਸਨ।

੪ ਜੂਨ ਨੂੰ ਫ਼ੌਜ ਨੇ ਗੁਰਦੁਆਰਾ ਸਾਹਿਬ 'ਤੇ ਹਮਲਾ ਕਰ ਦਿੱਤਾ। ਤਿੰਨ ਵਜੇ ਦੇ ਲੱਗਭਗ ਲਾਊਡ ਸਪੀਕਰ 'ਤੇ ਫ਼ੌਜ ਵੱਲੋਂ ਸੂਚਨਾ ਦਿੱਤੀ ਗਈ ਕਿ ਜੋ ਵੀ ਕੋਈ ਗੁਰਦੁਆਰਾ ਸਾਹਿਬ ਦੀ ਇਮਾਰਤ ਵਿਚ ਮੌਜੂਦ ਹੈ ਉਹ ਬਾਹਰ ਆ ਜਾਵੇ ਨਹੀਂ ਤਾਂ ਦੇਖਦੇ ਸਾਰ ਗੋਲੀ ਮਾਰ ਦਿੱਤੀ ਜਾਵੇਗੀ। ਪੌਣੇ ਚਾਰ ਵਜੇ ਦੇ ਕਰੀਬ ਚਾਰ ਨੰਬਰ ਗੇਟ ਤੋਂ ਗੁਰਦੁਆਰਾ ਤੰਬੂ ਸਾਹਿਬ ਵੱਲ ਸਰੋਵਰ ਦੇ ਦੂਸਰੇ ਪਾਸੇ ਗੁਰਦੁਆਰਾ ਟੁੱਟੀ ਗੰਢੀ ਦੀ ਸੇਧ ਵਿਚ ਤੋਪ ਦੇ ਗੋਲੇ ਚਲਣੇ ਸ਼ੁਰੂ ਹੋ ਗਏ। ਇਕ ਗੋਲਾ ਅਟਾਰੀ ਵਿਚ ਲੱਗਾ ਜਿਸ ਨਾਲ ਚਾਰੇ ਪਾਸੇ ਅੱਗ ਹੀ ਅੱਗ ਫੈਲ ਗਈ ਅਟਾਰੀ ਡਿੱਗ ਗਈ। ਬਾਰਾਂਦਰੀ ਅਤੇ ਗੁਰਦੁਆਰਾ ਟੁੱਟੀ ਗੰਢੀ ਵਿਚ ਵੀ ਗੋਲੇ ਲੱਗਣੇ ਸ਼ੁਰੂ ਹੋ ਗਏ। ਨਿਸ਼ਾਨ ਸਾਹਿਬ ਨੂੰ ਸਹਾਰਾ ਦੇਣ ਲਈ ਬਣਾਈ ਗਈ ਅਟਾਰੀ ਗੋਲੀਆ ਨਾਲ ਢਹਿ-ਢੇਰੀ ਹੋ ਗਈ। ਇਕ ਦੋ ਗੋਲੇ ਇਤਿਹਾਸਿਕ ਬੋਹੜ ਵਿਚ ਵੀ ਲੱਗੇ, ਜਿਸ ਨਾਲ ਉਹ ਧਰਤੀ 'ਤੇ ਡਿੱਗ ਗਿਆ। ਗੋਲਿਆਂ ਦੀ ਅੱਗ ਇਨ੍ਹੀ ਤੇਜ ਸੀ ਕਿ ਲੋਹੇ ਦੇ ਮੋਟੇ ਗਾਡਰ ਵੀ ਪਿਘਲ ਗਏ। ਗੁਰਦੁਆਰੇ ਵਿਚ ਮੌਜੂਦ ਯਾਤਰੂ ਅੰਦਰ ਹੀ ਫਸੇ ਰਹਿ ਗਏ।

ਗੁਰਦੁਆਰਾ ਸਾਹਿਬ ਵਿਚ ਮੌਜੂਦ ਰਿਹਾਇਸ਼ੀ ਕੁਆਟਰਾਂ ਵਿੱਚੋਂ ਮੁਲਾਜ਼ਮਾਂ ਦੇ ਪਰਵਾਰ ਕੰਧ ਟੱਪ ਕੇ ਬਾਹਰ ਨਿਕਲਣ ਦੀ ਕੋਸ਼ਿਸ਼ ਕਰ ਰਹੇ ਸਨ ਕਿ ਉਨ੍ਹਾਂ ਨੂੰ ਫ਼ੌਜ ਨੇ ਆਣ ਦਬੋਚ ਲਿਆ। ਮੁੱਖ ਗ੍ਰੰਥੀ ਗਿਆਨੀ ਗੁਰਬਚਨ ਸਿੰਘ ਜੀ ਵੱਲ ਫ਼ੌਜ ਵੱਲੋਂ ਇਕ ਬਰਸਟ ਵੀ ਮਾਰਿਆ ਗਿਆ ਜਿਸ ਨਾਲ ਉਨ੍ਹਾਂ ਦੇ ਪਿੱਛੇ, ਪਟਵਾਰੀ ਧਰਮ ਸਿੰਘ ਦੇ ਘਰ ਵਿਚ ਖੜੀ ਮੱਝ ਮਰ ਗਈ। ਉਸ ਸਮੇਂ ਹੀ ਇਕ ਦਰਜੀ ਗੁੱਲੂ ਜੋ ਆਪਣੇ ਘਰ ਅਗੇ ਖੜ੍ਹਾ ਸੀ, ਫ਼ੌਜੀਆਂ ਦੀਆਂ ਗੋਲੀਆਂ ਦਾ ਸ਼ਿਕਾਰ ਹੋ ਗਿਆ। ਉਸ ਦਾ ਸਸਕਾਰ ਦਿਨ ਚੜ੍ਹੇ ਗੁਰਦੁਆਰਾ ਤੰਬੂ ਸਾਹਿਬ ਦੇ ਪਿੱਛੇ ਨਿਹੰਗ ਸਿੰਘਾਂ ਦੇ ਡੇਰੇ ਵਿਚ ਕੀਤਾ ਗਿਆ। ਜਦੋਂ ਫ਼ੌਜ ਨੇ ਗੁਰਦੁਆਰਾ ਸਾਹਿਬ ਦੇ ਆਲੇ ਦੁਆਲੇ ਹਮਲਾ ਕੀਤਾ ਤਾਂ ਕਿਸੇ ਨੇ ਇਕ ਦੇਸੀ ਬੰਬ ਉਨ੍ਹਾਂ 'ਤੇ ਸੁੱਟ ਦਿੱਤਾ, ਜਿਸ ਨਾਲ ਫ਼ੌਜ ਦਾ ਇਕ ਜਵਾਨ ਮਾਰਿਆ ਗਿਆ ਅਤੇ ਇਕ ਜ਼ਖ਼ਮੀ ਹੋ ਗਿਆ। ਇਕ

ਨੌਜਵਾਨ ਨੇ ਮਾਰੇ ਗਏ ਫ਼ੌਜੀ ਦੀ ਸਟੇਨਗੰਨ ਜਾ ਚੁੱਕੀ ਪਰ ਫ਼ੌਜ ਨੇ ਉਸ ਨੂੰ ਉੱਥੇ ਹੀ ਗੋਲੀਆਂ ਨਾਲ ਭੁੰਨ ਦਿੱਤਾ। ਦਿਨ ਚੜ੍ਹਦੇ ਤਕ ਗੋਲੀਬਾਰੀ ਬੰਦ ਹੋ ਗਈ ਜੋ ਸ਼ਰਧਾਲੂ ਅੰਦਰੋਂ ਫੜ੍ਹੇ ਗਏ ਉਨ੍ਹਾਂ ਦੇ ਕੱਪੜੇ ਉਤਰਵਾ ਕੇ ਉਨ੍ਹਾਂ ਨੂੰ ਦੁਪਹਿਰ ਸਮੇਂ ਤਪਦੇ ਫਰਸ਼ 'ਤੇ ਲਿਟਾਇਆ ਗਿਆ ਅਤੇ ਹੋਰ ਕਈ ਤਰ੍ਹਾਂ ਦੇ ਤਸੀਹੇ ਦਿੱਤੇ ਗਏ। ਇਸ ਸਮੇਂ ਪਿੰਡ ਮੌਜੇਵਾਲ ਦਾ ਇਕ ਸੱਠ ਸਾਲ ਦਾ ਬਜ਼ੁਰਗ ਸ. ਗੁਰਦੀਪ ਸਿੰਘ ਗੁਰਪੁਰਬ 'ਤੇ ਆਇਆ ਹੋਇਆ ਸੀ। ਉਸ ਨੇ ਆਪਣੀ ਬਾਂਹ ਵਿਚ ਇਕ ਝੋਲਾ ਜਿਹਾ ਪਾਇਆ ਹੋਇਆ ਸੀ। ਫ਼ੌਜੀਆ ਨੇ ਉਸ ਨੂੰ ਹੱਥ ਉੱਪਰ ਕਰ ਕੇ ਆਉਣ ਦਾ ਇਸ਼ਾਰਾ ਕੀਤਾ। ਉਸ ਬਜੁਰਗ ਨੂੰ ਪਹਿਲਾਂ ਤਾਂ ਸਮਝ ਹੀ ਨਾ ਆਈ ਪਰ ਜਦੋਂ ਸਮਝ ਆਈ ਤਾਂ ਹੱਥ ਉੱਪਰ ਕਰਨ ਲੱਗਾ ਤਾਂ ਉਸ ਦਾ ਝੋਲਾ ਡਿਗਣ ਲੱਗਾ ਅਤੇ ਉਸ ਨੇ ਝੋਲੇ ਨੂੰ ਫੜਣ ਲਈ ਝੱਟ ਦੇ ਕੇ ਦੂਜਾ ਹੱਥ ਪਾਇਆ ਤਾਂ ਫ਼ੌਜੀਆ ਨੇ ਸਮਝਿਆ ਕਿ ਉਹ ਬੰਬ ਸੁੱਟਣ ਲੱਗਾ ਹੈ ਤੇ ਉਸ ਦੇ ਬਰਸਟ ਮਾਰ ਕੇ ਉਸ ਦਾ ਸਿਰ ਉੜਾ ਦਿੱਤਾ। ਇਸੇ ਤਰ੍ਹਾਂ ਹੀ ਇਕ ਨਿਹੰਗ ਸਿੰਘ ਨੂੰ ਵੀ ਗੋਲੀਆਂ ਮਾਰ ਕੇ ਮਾਰ ਦਿੱਤਾ ਗਿਆ।

ਫ਼ੌਜ ਨੇ ਚਾਰ ਸੌ ਦੇ ਕਰੀਬ ਬੰਦਿਆਂ ਵਿੱਚੋਂ ੬੨ ਬੰਦੇ ਅਲੱਗ ਕਰ ਲਏ ਜਿਨ੍ਹਾਂ ਨੂੰ ਰਾਤ ਪੈਣ ਤੋਂ ਪਹਿਲਾਂ ਐਜੂਕੇਸ਼ਨ ਕਾਲਜ ਵਿਚ ਲਿਜਾ ਕੇ ਬੰਦ ਕਰ ਦਿੱਤਾ ਗਿਆ ਇਨ੍ਹਾਂ ਵਿਚ ਜਾ ਤਾਂ ਗੁਰਦੁਆਰਾ ਸਾਹਿਬ ਦੇ ਕਰਮਚਾਰੀ ਸਨ ਜਾਂ ਫੇਰ ਦਰਸ਼ਨਾਂ ਲਈ ਆਏ ਸ਼ਰਧਾਲੂ ਸਨ। ਇਨ੍ਹਾਂ ਵਿਚ ਸਭ ਤੋਂ ਵੱਡੀ ਉਮਰ ਦਾ ੭੦ ਸਾਲ ਦਾ ਬਜੁਰਗ ਲਾਲ ਸਿੰਘ ਸੀ ਅਤੇ ਸਭ ਤੋਂ ਛੋਟੀ ਉਮਰ ਦਾ ੧੨ ਸਾਲ ਦਾ ਬੱਚਾ ਗੁਰਪਾਲ ਸਿੰਘ ਸੀ। ਇਸ ਘਟਨਾ ਵਿਚ ਗੁਰਦੁਆਰਾ ਸਾਹਿਬ ਦਾ ਸਟੋਰ ਕੀਪਰ ਬਲਦੇਵ ਸਿੰਘ ਪਰਕਰਮਾ ਵਿਚ ਹੀ ਪਿਆਸ ਨਾ ਸਹਾਰਦਾ ਹੋਇਆ ਸ਼ਹੀਦੀ ਪਾ ਗਿਆ।੬੨ ਬੰਦਿਆਂ ਦੇ ਕੇਸ ਦਰਜ ਕਰ ਕੇ ਜੇਲ ਭੇਜ ਦਿੱਤਾ ਗਿਆ।

ਇਸ ਫ਼ੌਜੀ ਹਮਲੇ ਦੌਰਾਨ ਸਰਬ ਲੋਹ ਦਾ ਇਤਿਹਾਸਿਕ ਨਿਸ਼ਾਨ ਸਾਹਿਬ ਜਿਸ ਨੂੰ ਮਹਾਰਾਜਾ ਨਾਭਾ ਨੇ ਆਪਣੇ ਘਰ ਪੁੱਤਰ ਹੀਰਾ ਸਿੰਘ ਦਾ ਜਨਮ ਹੋਣ ਦੀ ਖੁਸ਼ੀ ਵਿਚ ਇੰਗਲੈਂਡ ਤੋਂ ਮੰਗਵਾ ਕੇ ਸੁਸ਼ੋਭਿਤ ਕੀਤਾ ਸੀ ਅਤੇ ਉਨ੍ਹਾਂ ਦਿਨਾਂ ਵਿਚ ਉਸ 'ਤੇ ੭੦੦੦੦ ਰੁਪਿਆ ਖਰਚ ਆਇਆ ਸੀ ਅਤੇ ਇਸ ਨੂੰ ਖੜਾ ਕਰਨ ਲਈ ਇਕ ਬਹੁਮੰਜ਼ਲੀ ਅਟਾਰੀ ਬਣਾਈ ਗਈ ਸੀ। ਇਸ ਅਟਾਰੀ ਨਾਲ ਲੋਹੇ ਦੇ ਮੋਟੇ ਸਰੀਏ ਪਾ ਕੇ ਨਿਸ਼ਾਨ ਸਾਹਿਬ ਨੂੰ ਸਹਾਰਾ ਦਿੱਤਾ ਗਿਆ ਸੀ, ਇਹ ਸਭ ਨਸ਼ਟ ਹੋ ਗਿਆ।

## ਗੁਰਦੁਆਰਾ ਸਾਹਿਬ ਬੀਬੀ ਕਾਹਨ ਕੌਰ, ਮੋਗਾ

ਮੇਜਰ ਜਨਰਲ ਸ਼ਮਸ਼ੇਰ ਸਿੰਘ ਨੂੰ ਤਰਨਤਾਰਨ, ਪੱਟੀ, ਲੁਧਿਆਣਾ, ਫ਼ਿਰੋਜ਼ਪੁਰ ਤੇ ਜ਼ੀਰਾ ਦਾ ਚਾਰਜ ਸੌਂਪਿਆ ਗਿਆ ਸੀ। ੨੦ ਅਪ੍ਰੈਲ, ੧੯੮੪ ਈ: ਤੋਂ ੨੬ ਅਪ੍ਰੈਲ, ੧੯੮੪ ਈ: ਤਕ ਮੋਗਾ ਵਿਚ ਤਿੰਨ ਗੁਰਦੁਆਰਿਆਂ ਨੂੰ ਘੇਰਾ ਪਾ ਕੇ ਸਾਰੇ ਸ਼ਹਿਰ ਵਿਚ ਕਰਫ਼ਿਊ ਲਗਾ ਦਿੱਤਾ ਗਿਆ। ੨੬ ਅਪ੍ਰੈਲ ਨੂੰ ਗੁਰਦੁਆਰਾ ਸਾਹਿਬ ਬੀਬੀ ਕਾਹਨ ਕੌਰ ਮੋਗਾ ਜੋ ਰੇਲਵੇ ਫਾਟਕ ਦੇ ਪਾਸ ਸੁਸ਼ੋਭਿਤ ਹੈ, ੫ ਵਜ ਕੇ ੫ ਮਿੰਟ 'ਤੇ ਫ਼ੌਜ ਵੱਲੋਂ ਭਾਰੀ ਬੰਬਾਰੀ ਕੀਤੀ ਗਈ ਜਿਸ ਦੇ ਸਿੱਟੇ ਵਜੋਂ ੮ ਸਿੰਘ ਸ਼ਹੀਦ ਹੋ ਗਏ। ਇਕ ਸਿੰਘ ਜੋ ਅੱਖਾਂ ਤੋਂ ਦੇਖ ਨਹੀਂ ਸੀ ਸਕਦਾ, ਗੁਰਦੁਆਰਾ ਸਿੰਘ ਸਭਾ ਵਿਖੇ ਸ਼ਹੀਦ ਹੋਇਆ। ੨੬ ਅਪ੍ਰੈਲ ਨੂੰ ਗੁਰਦੁਆਰਾ ਸਾਹਿਬ ਬੀਬੀ ਕਾਹਨ ਕੌਰ, ਮੋਗਾ ਦੇ ਚਾਰ-ਚੁਫੇਰੇ ਕਰਫ਼ਿਊ ਲਗਾ ਦਿੱਤਾ ਗਿਆ, ਜੋ ੩੦

ਅਪ੍ਰੈਲ ਤਕ ਜਾਰੀ ਰਿਹਾ। ਗੁਰਦੁਆਰਾ ਸਾਹਿਬ ਦੇ ਲੰਗਰ ਵਿੱਚੋਂ ਰਾਸ਼ਨ ਖ਼ਤਮ ਹੋ ਗਿਆ। ਗੁਰਦੁਆਰਾ ਸਾਹਿਬ ਵਿਚ ਜੋ ਸੰਗਤ ਸੀ ਉਸ ਦਾ ਭੁੱਖ ਨਾਲ ਬੁਰਾ ਹਾਲ ਹੋਣ ਲੱਗਾ। ਮੋਗੇ ਦੀ ਬੀਬੀ ਕਰਤਾਰ ਕੌਰ ੭੦ ਬੀਬੀਆਂ ਨੂੰ ਨਾਲ ਲੈ ਕੇ ਗੁਰਦੁਆਰਾ ਸਾਹਿਬ ਵਿਚ ਲੰਗਰ ਪਹੁੰਚਾਉਣ ਗਈ ਤਾਂ ਫ਼ੌਜ ਨੇ ਉਨ੍ਹਾਂ ਨੂੰ ਘੇਰ ਲਿਆ ਤੇ ਅੱਗੇ ਨਹੀਂ ਜਾਣ ਦਿੱਤਾ ਤਾਂ ਬੀਬੀ ਕਰਤਾਰ ਕੌਰ ਨੇ ਧਰਨਾ ਦੇ ਦਿੱਤਾ। ਸ਼ਹਿਰ ਦੇ ਐਸ.ਡੀ.ਐਮ. ਨੇ ਫ਼ੌਜ ਵਾਲਿਆਂ ਤੇ ਬੀਬੀਆਂ ਨੂੰ ਸਮਝਾ ਕੇ ਫ਼ੈਸਲਾ ਕਰਵਾ ਕੇ ਗੁਰਦੁਆਰਾ ਸਾਹਿਬ ਵਿਚ ਲੰਗਰ ਪਹੁੰਚਾਇਆ ਅਤੇ ਕਰਫ਼ਿਊ ਖ਼ਤਮ ਕਰਵਾਇਆ।

੧ ਜੂਨ, ੧੯੮੪ ਈ: ਨੂੰ ਗੁਰਦੁਆਰਾ ਸਾਹਿਬ ਨੂੰ ਫੇਰ ਘੇਰਾ ਪਾਇਆ ਗਿਆ ਅਤੇ ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਗੁਰਪੁਰਬ ਦਾ ਨਗਰ ਕੀਰਤਨ ਨਾ ਕੱਢਣ ਦਿੱਤਾ ਗਿਆ। ਗੁਰਦੁਆਰਾ ਸਾਹਿਬ ਦੀ ਬਿਜਲੀ, ਪਾਣੀ ਬੰਦ ਕਰ ਦਿੱਤਾ ਗਿਆ ਅਤੇ ਫ਼ੌਜ ਵੱਲੋਂ ਗੁਰਦੁਆਰਾ ਸਾਹਿਬ 'ਤੇ ਗੋਲੀਬਾਰੀ ਸ਼ੁਰੂ ਕਰ ਦਿੱਤੀ ਗਈ। ਇਸ ਹਮਲੇ ਵਿਚ ਪਿੰਡ ਅਜੀਤਵਾਲ ਦਾ ਸਰਪੰਚ ਸ. ਅਮਰਜੀਤ ਸਿੰਘ, ਧਰਮਕੋਟ ਦਾ ਬਿੱਟੂ ਅਤੇ ਮਹੇਸ਼ਰੀ ਪਿੰਡ ਦੇ ਕੁਝ ਸਿੰਘ ਸ਼ਹੀਦ ਹੋ ਗਏ।

## ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ, ਪਟਿਆਲਾ

ਜਨਰਲ ਗੁਰਦਿਆਲ ਸਿੰਘ ਨੂੰ ਪਟਿਆਲਾ, ਸੰਗਰੂਰ, ਬਠਿੰਡਾ, ਰੋਪੜ ਤੇ ਫ਼ਰੀਦਕੋਟ ਦਾ ਚਾਰਜ ਦਿੱਤਾ ਗਿਆ ਸੀ। ਇਸ ਨਾਲ ਤੈਨਾਤ ਬ੍ਰਿਗੇਡੀਅਰ ਹਰਪਾਲ ਸਿੰਘ ਚੌਧਰੀ, ਲੈਫਟੀਨੈਂਟ ਕਰਨਲ ਨੰਦ ਕੁਮਾਰ ਗੁਪਤਾ, ਮੇਜਰ ਜੇ.ਐੱਸ. ਕਥੂਰੀਆ, ਕੈਪਟਨ ਅਮਰਜੀਤ ਸਿੰਘ (ਸੰਧੂ) ਤੇ ਕੈਪਟਨ (ਰੰਧਾਵਾ) ਨੇ ਪਟਿਆਲਾ ਦੇ ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ ਉੱਤੇ ਖ਼ੂਨੀ ਹਮਲੇ ਦੀ ਅਗਵਾਈ ਕੀਤੀ। ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ, ਪਟਿਆਲਾ ਨੌਵੇਂ ਪਾਤਸ਼ਾਹ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਪਾਵਨ-ਚਰਨ ਛੋਹ ਪ੍ਰਾਪਤ ਪਵਿੱਤਰ ਅਸਥਾਨ ਹੈ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਕਸ਼ਮੀਰੀ ਪੰਡਿਤਾਂ ਦੀ ਬੇਨਤੀ 'ਤੇ ਸ਼ਹੀਦੀ ਦੇਣ ਲਈ ਦਿੱਲੀ ਨੂੰ ਜਾਂਦੇ ਹੋਏ ਨਵਾਬ ਸੈਫ਼ ਖ਼ਾਨ ਦੀ ਬੇਨਤੀ 'ਤੇ ਇੱਥੇ ਪਧਾਰੇ ਸਨ। ਗੁਰਦੁਆਰਾ ਸ੍ਰੀ ਦੂਖ ਨਿਵਾਰਨ ਗੁਰਦੁਆਰਾ ਸਾਹਿਬ ਦੇ ਰੂਪ ਵਿਚ ਸੰਨ ੧੯੩੦ ਈ: ਵਿਚ ਹੋਂਦ ਵਿਚ ਆਇਆ, ਪਰ ਸ਼ਰਧਾਲੂ ਬਹੁਤ ਦੇਰ ਪਹਿਲਾਂ ਤੋਂ ਹੀ ਇਸ ਅਸਥਾਨ ਨੂੰ ਨਤਮਸਤਕ ਹੋ ਕੇ ਵਡਭਾਗੇ ਮਹਿਸੂਸ ਕਰਦੇ ਆ ਰਹੇ ਸਨ। ਜਦੋਂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਇਸ ਸਥਾਨ 'ਤੇ ਪਧਾਰੇ ਸਨ, ਉਸ ਸਮੇਂ ਪਟਿਆਲਾ ਇਸ ਰੂਪ ਵਿਚ ਨਹੀਂ ਸੀ। ਫੂਲਕੀਆ ਸਟੇਟਸ ਗਜ਼ਟੀਅਰ ੧੯੦੪ ਈ: ਦੇ ਅਨੁਸਾਰ ਪਟਿਆਲਾ ਫੂਲਕੀਆ ਰਿਆਸਤ ਵਿੱਚੋਂ ਇਕ ਹੈ, ਸੰਨ ੧੭੬੨ ਈ: ਵਿਚ ਵਾਸਤਵਿਕ ਰੂਪ ਧਾਰਨ ਕਰ ਗਿਆ ਸੀ ਪਰੰਤੂ ਇਸ ਦੀ ਹੋਂਦ ਨੂੰ ੧੭੬੪ ਈ: ਵਿਚ ਮੰਨਣਾ ਵਧੇਰੇ ਸਹੀ ਹੋਵੇਗਾ ਜਦੋਂ ਸਿੱਖ ਫ਼ੌਜਾਂ ਨੇ ਸਰਹਿੰਦ ਦੇ ਕਿਲ੍ਹੇ 'ਤੇ ਕਬਜ਼ਾ ਕਰ ਲਿਆ ਸੀ ਅਤੇ ਆਪੋ ਆਪਣੇ ਇਲਾਕਿਆਂ ਦੀ ਵੰਡ ਕਰ ਲਈ ਸੀ। ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ, ਪਟਿਆਲਾ ਸ਼ਹਿਰ ਵਿਚ ਪਟਿਆਲਾ-ਸਰਹਿੰਦ ਸੜਕ ਉੱਤੇ ਸਥਿਤ ਹੈ। ਸਥਾਨਕ ਰਵਾਇਤ ਅਨੁਸਾਰ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਸੰਨ ੧੬੭੫ ਈ: ਵਿਚ ਦੂਸਰੀ ਵਾਰ ਇੱਥੇ ਬਿਰਾਜੇ ਸਨ, ਜਦੋਂ ਉਹ ਸੈਫ਼ਾਬਾਦ ਦੇ ਕਿਲ੍ਹੇ ਵਿਚ ਟਿਕੇ ਹੋਏ ਸਨ ਜਿਸ ਨੂੰ

ਉਨ੍ਹਾਂ ਦੇ ਨਾਂ ਉੱਪਰ ਬਹਾਦਰਗੜ੍ਹ ਕਿਹਾ ਜਾਂਦਾ ਹੈ। ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ ਵਾਲੇ ਸਥਾਨ 'ਤੇ ਇਕ ਟੋਭਾ ਅਤੇ ਬੋਹੜ ਦੇ ਦਰੱਖਤ ਦਿਖਾਈ ਦਿੰਦੇ ਸਨ। ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੇ ਇਸ ਸਥਾਨ 'ਤੇ ਆਉਣ ਦੇ ਸਮੇਂ ਇਹ ਸਥਾਨ ਪਿੰਡ ਲਹਿਲ ਦੀ ਜੂਹ ਵਿਚ ਪੈਂਦਾ ਸੀ। ਇਸ ਪਵਿੱਤਰ ਸਥਾਨ ਉੱਤੇ ਗੁਰੂ ਜੀ ਬੋਹੜ ਦੇ ਦਰੱਖ਼ਤ ਹੇਠ ਬਿਰਾਜੇ ਸਨ। ਇਸ ਗੁਰਦੁਆਰਾ ਸਾਹਿਬ ਵਿਚ ਹਰ ਸਾਲ ਮਾਘ ਸੁਦੀ ਪੰਚਮੀ ਨੂੰ ਬਸੰਤ ਪੰਚਮੀ ਦੇ ਮੇਲੇ ਦਾ ਪੁਰਬ ਬੜੀ ਧੂਮ-ਧਾਮ ਨਾਲ ਮਨਾਇਆ ਜਾਂਦਾ ਹੈ। ਹਰ ਮਹੀਨੇ ਦੀ ਪੰਚਮੀ ਨੂੰ ਆਲੇ-ਦੁਆਲੇ ਦੀਆਂ ਸੰਗਤਾਂ ਇੱਥੇ ਪਵਿੱਤਰ ਸਰੋਵਰ ਵਿਚ ਇਸ਼ਨਾਨ ਕਰਨ ਲਈ ਆਉਂਦੀਆਂ ਹਨ। ਜੂਨ ੧੯੮੪ ਈ: ਵਿਚ ਪੰਚਮੀ ਵਾਲੇ ਦਿਨ ਇਸ਼ਨਾਨ ਕਰਨ ਲਈ ਪਿੰਡਾਂ ਸ਼ਹਿਰਾਂ ਤੋਂ ਸੰਗਤਾਂ ਆਈਆਂ ਹੋਈਆਂ ਸਨ। ਕੁਝ ਸਮਾਂ ਪਿੱਛੋਂ ਹੀ ਸ਼ਹਿਰ ਵਿਚ ਕਰਫ਼ਿਊ ਲਗਾ ਦਿੱਤਾ ਗਿਆ। ਸਾਰਾ ਪਟਿਆਲਾ ਸ਼ਹਿਰ ਫ਼ੌਜ ਵੱਲੋਂ ਸੀਲ ਕਰ ਦਿੱਤਾ ਗਿਆ। ਰਾਤ ਨੂੰ ਗੁਰਦੁਆਰਾ ਸਾਹਿਬ ਦੇ ਹੈੱਡ ਗ੍ਰੰਥੀ ਸਾਹਿਬ ਨੇ ਸਾਰੀ ਸੰਗਤ ਨੂੰ ਫ਼ੌਜ ਵੱਲੋਂ ਕੀਤੇ ਗਏ ਐਲਾਨ ਬਾਰੇ ਜਾਣੂ ਕਰਵਾਇਆ ਕਿ ਕੋਈ ਵੀ ਇਧਰ-ਉਧਰ ਨਹੀਂ ਜਾ ਸਕਦਾ ਅਤੇ ਗੁਰਦੁਆਰਾ ਸਾਹਿਬ ਤੋਂ ਬਾਹਰ ਜਾਣ ਵਾਲਿਆਂ ਨੂੰ ਗੋਲੀ ਮਾਰ ਦਿੱਤੀ ਜਾਵੇਗੀ। ਗੁਰਦੁਆਰਾ ਸਾਹਿਬ ਵਿਚ ਕਾਫੀ ਗਿਣਤੀ ਵਿਚ ਸੰਗਤ ਸੀ। ਸਰਾਂ ਵਿਚ ਅਤੇ ਸਰੋਵਰ ਦੇ ਕੰਢੇ 'ਤੇ ਕੋਈ ਜਗ੍ਹਾ ਖ਼ਾਲੀ ਨਹੀਂ ਸੀ, ਹਰ ਥਾਂ 'ਤੇ ਸੰਗਤ ਅਰਾਮ ਕਰ ਰਹੀ ਸੀ। ਹਰ ਇਕ ਦੇ ਚਿਹਰੇ 'ਤੇ ਖ਼ੌਫ਼ ਅਤੇ ਗੁੱਸਾ ਸੀ। ਸਵੇਰ ਹੋਣ ਤਕ ਗੁਰਦੁਆਰਾ ਸਾਹਿਬ ਨੂੰ ਚਾਰਾਂ ਪਾਸਿਆਂ ਤੋਂ ਫ਼ੌਜ ਨੇ ਸੀਲ ਕਰ ਦਿੱਤਾ ਸੀ। ਗੁਰਦੁਆਰਾ ਸਾਹਿਬ ਵਿਚ ਕਾਫ਼ੀ ਸੰਗਤ ਇਕੱਠੀ ਹੋ ਚੁੱਕੀ ਸੀ ਅਤੇ ਲੰਗਰ ਹਾਲ ਵਿਚ ਵੀ ਸੰਗਤ ਵਧ ਰਹੀ ਸੀ। ਲੰਗਰ ਵਿਚ ਦੁੱਧ ਖ਼ਤਮ ਹੋ ਚੁੱਕਾ ਸੀ ਜਿਸ ਕਾਰਨ ਛੋਟੇ ਬੱਚਿਆਂ ਲਈ ਮੁਸ਼ਕਿਲ ਖੜ੍ਹੀ ਹੋ ਗਈ ਸੀ। ਸੰਗਤ ਵਿਚ ਪਰੇਸ਼ਾਨੀ ਵਧਦੀ ਜਾ ਰਹੀ ਸੀ। ੪ ਜੂਨ ਸੋਮਵਾਰ ਨੂੰ ਰਾਤ ੧੨ ਵਜੇ ਦੇ ਕਰੀਬ ਪਹਿਲੀ ਗੋਲੀ ਚੱਲੀ ਅਤੇ ਉਸ ਤੋਂ ਬਾਅਦ ਲਗਾਤਾਰ ਢਾਈ ਵਜੇ ਤਕ ਗੋਲੀ ਚੱਲਦੀ ਰਹੀ। ਫੌਜ ਨੇ ਗੁਰਦੁਆਰਾ ਸਾਹਿਬ ਦੇ ਪਿਛਲੇ ਪਾਸੇ ਜਿਧਰ ਫੈਕਟਰੀ ਏਰੀਆ ਹੈ, ਵੱਲੋਂ ਕੰਧ ਟੱਪ ਕੇ ਗੁਰਦੁਆਰਾ ਸਾਹਿਬ ਅੰਦਰ ਮੋਟਰ ਪੰਪ 'ਤੇ ਕਬਜ਼ਾ ਕਰ ਲਿਆ ਅਤੇ ਅੰਦਰ ਆ ਕੇ ਬੋਰੀਆਂ ਦੇ ਚਾਰ ਆਰਜ਼ੀ ਮੋਰਚੇ ਕਾਇਮ ਕਰ ਲਏ। ਕੁਝ ਫੌਜੀ ਪਾਣੀ ਵਾਲੀ ਟੈਂਕੀ ਦੇ ਉੱਪਰ ਚੜ੍ਹ ਕੇ ਬੈਠ ਗਏ ਅਤੇ ਲੰਗਰ ਵੱਲ ਝਾਤੀਆਂ ਮਾਰਨ ਲੱਗ ਪਏ। ਸਰੋਵਰ ਦੇ ਪਾਰਲੇ ਕੁਆਰਟਰਾਂ ਤੇ ਮਾਛੀਵਾੜੇ ਵਾਲੇ ਕੁਆਰਟਰਾਂ ਨੂੰ ਗੁਰਦੁਆਰਾ ਸਾਹਿਬ ਤੋਂ ਕੱਟ ਕਰ ਦਿੱਤਾ ਗਿਆ। ਸੰਗਤ ਵਿਚ ਭਗਦੜ ਮੱਚ ਗਈ ਸੀ। ਚਾਰੇ ਪਾਸੇ ਹਾਹਾਕਾਰ ਤੇ ਰੌਲਾ-ਰੱਪਾ ਪੈ ਗਿਆ ਸੀ। ਫੌਜ ਏਨਾ ਰੌਲਾ ਪਾ ਰਹੀ ਸੀ ਕਿ ਕਿਸੇ ਨੂੰ ਕੁਝ ਸਮਝ ਨਹੀਂ ਸੀ ਆ ਰਿਹਾ। ਫੌਜ ਨੇ ਇਕੱਲੇ-ਇਕੱਲੇ ਕੁਆਰਟਰ ਦਾ ਦਰਵਾਜ਼ਾ ਖੜਕਾ ਕੇ ਅੰਦਰ ਰਹਿੰਦੇ ਮੁਲਾਜ਼ਮਾਂ ਅਤੇ ਉਨ੍ਹਾਂ ਦੇ ਪਰਵਾਰਾਂ ਦੇ ਹਰ ਮੈਂਬਰ ਇੱਥੋਂ ਤਕ ਕਿ ਔਰਤਾਂ, ਬੱਚਿਆਂ ਨੂੰ ਵੀ ਧੂਹ-ਧੂਹ ਕੇ ਬਾਹਰ ਕੱਢ ਲਿਆ। ਫ਼ੌਜ ਨੇ ਇਕ ਹਜ਼ਾਰ ਫੌਜੀਆਂ ਨਾਲ ਸਾਰੇ ਗੁਰਦੁਆਰਾ ਸਾਹਿਬ 'ਤੇ ਕਬਜ਼ਾ ਕਰ ਲਿਆ ਸੀ। ਫ਼ੌਜ ਨੇ ਸਾਰੀ ਸੰਗਤ ਵਿੱਚੋਂ ਨੌਜਵਾਨਾਂ ਨੂੰ ਅਲੱਗ ਕਰ ਲਿਆ ਅਤੇ ਸੰਗਤ ਦੇ ਸਾਹਮਣੇ ਹੀ ਬੱਟਾਂ ਅਤੇ ਬੰਦੂਕਾਂ ਨਾਲ ਕੁੱਟਿਆ ਗਿਆ ਅਤੇ ਕਿਸੇ ਅਣਦੱਸੀ ਥਾਂ 'ਤੇ ਭੇਜ ਦਿੱਤਾ ਗਿਆ। ਬਾਕੀ ਦੀ ਸੰਗਤ ਨੂੰ ਉੱਥੇ ਹੀ ਬੈਠੇ ਰਹਿਣ ਲਈ ਕਿਹਾ ਗਿਆ। ਕਿਸੇ ਨੂੰ ਪਿਸ਼ਾਬ ਤਕ ਕਰਨ ਲਈ ਵੀ ਨਹੀਂ ਜਾਣ

ਦਿੱਤਾ ਗਿਆ। ਮਿਲਟਰੀ ਵਾਲੇ ਹਰ ਇਕ ਨੂੰ ਪੁੱਛਦੇ, "ਵੋਹ ਕਮਰਾ ਕਹਾਂ ਹੈ ਜਿਸਕਾ ਕੋਈ ਦਰਵਾਜ਼ਾ ਨਹੀਂ, ਵੋਹ ਸੁਰੰਗ ਦਿਖਾਓ ਜਿਸ ਕੇ ਰਸਤੇ ਗੰਦਾ ਲੋਕ ਆਤਾ ਹੈ।" ਇਸ ਵੇਲੇ ਗੁਰਦੁਆਰਾ ਸਾਹਿਬ ਦੇ ਮੈਨੇਜਰ ਸ. ਅਜੈਬ ਸਿੰਘ ਨੇ ਉੱਠ ਕੇ ਟੁੱਟੀ-ਫੁੱਟੀ ਹਿੰਦੀ ਵਿਚ ਦੱਸਣ ਦੀ ਕੋਸ਼ਿਸ਼ ਕੀਤੀ ਕਿ "ਇਨ੍ਹਾਂ ਵਿੱਚੋਂ ਬਹੁਤ ਸਾਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁਲਾਜ਼ਮ ਹਨ ਤੇ ਬਾਕੀ ਦੂਰੋਂ-ਨੇੜਿਓਂ ਪਿੰਡਾਂ 'ਚੋਂ ਪੰਚਮੀ ਮਨਾਉਣ ਲਈ ਆਈ ਸੰਗਤ ਹੈ। ਇਨ੍ਹਾਂ ਵਿੱਚੋਂ ਕੋਈ ਵੀ ਖਾੜਕੂ ਨਹੀਂ ਹੈ। ਮੁਲਾਜ਼ਮਾਂ ਦੇ ਕੁਆਰਟਰਾਂ 'ਚੋਂ ਜੋ ਹਥਿਆਰ ਫੜੇ ਗਏ ਹਨ, ਉਹ ਖ਼ਜ਼ਾਨੇ ਦੀ ਰਾਖੀ ਵਾਸਤੇ ਹਨ ਅਤੇ ਹਰ ਇਕ ਅਸਲੇ ਦਾ ਬਕਾਇਦਾ ਲਾਇਸੈਂਸ ਹੈ।" ਮੈਨੇਜਰ ਸਾਹਿਬ ਅਜੇ ਦੱਸ ਹੀ ਰਹੇ ਸਨ ਕਿ ਫੌਜ ਦਾ ਇਕ ਸਰਦਾਰ ਬ੍ਰਿਗੇਡੀਅਰ ਆ ਗਿਆ। ਉਸ ਨੇ ਮੈਨੇਜਰ ਸਾਹਿਬ ਤੋਂ ਪੁੱਛਿਆ ਕਿ ਕੌਣ ਕਿੱਥੇ ਹੈ ਅਤੇ ਉਸ ਨੇ ਗਾਰਦ ਨਾਲ ਭੇਜ ਕੇ ਨਿਵਾਸਾਂ ਵੱਲ ਤੋਰ ਦਿੱਤਾ ਅਤੇ ਕਿਹਾ ਕਿ ਇਸ ਨੂੰ ਵਿਖਾਓ ਕਿ ਕੌਣ-ਕੌਣ ਮਰਿਆ ਹੈ ਤੇ ਨਾਲ ਹੀ ਨਿਵਾਸਾਂ ਦੀ ਤਲਾਸ਼ੀ ਲਓ। ਮਿਲਟਰੀ ਵਾਲੇ ਮੈਨੇਜਰ ਸਾਹਿਬ ਦੇ ਨਾਲ ਕਾਰਬਾਈਨਾਂ ਤਾਣ ਕੇ ਤੁਰ ਪਏ। ਗੋਲੀ ਨਾਲ ਮਾਰੇ ਗਏ ਲੋਕਾਂ ਦੀਆਂ ਲਾਸ਼ਾਂ ਥਾਈਂ-ਥਾਈਂ ਵਿੰਗੀਆਂ-ਟੇਡੀਆਂ ਪਈਆਂ ਸਨ। ਇਨ੍ਹਾਂ ਵਿੱਚੋਂ ਦੋ ਲਾਸ਼ਾਂ ਗੁਰਦੁਆਰਾ ਸਾਹਿਬ ਦੇ ਆਰਜ਼ੀ ਮੁਲਾਜ਼ਮਾਂ ਸ. ਸਾਗਰ ਸਿੰਘ ਅਤੇ ਸ. ਜਗਜੀਤ ਸਿੰਘ ਦੀਆਂ ਸਨ। ਇਕ ਮੰਗਤਾ ਅਤੇ ਇਕ ਸੂਰਮਾ ਸਿੰਘ, ਤਿੰਨ ਬਜ਼ੁਰਗ ਇਸਤਰੀਆਂ ਦੀਆਂ ਲਾਸ਼ਾਂ ਵੀ ਪਈਆਂ ਸਨ। ਫੌਜ ਵੱਲੋਂ ਆਪਣੇ ਪਾਸ ਨੋਟ ਕੀਤੇ ਕਮਰਾ ਨੰ: ੪੮, ੪੯ ਅਤੇ ੬੩ ਦੀ ਪੂਰੀ ਤਰ੍ਹਾਂ ਤਲਾਸ਼ੀ ਲੈਣ ਤੋਂ ਬਾਅਦ ਜੋ ਕਾਗਜ਼-ਪੱਤਰ ਮਿਲੇ ਬੰਨ੍ਹ ਕੇ ਇਕ ਪਾਸੇ ਰੱਖ ਲਏ ਗਏ ਅਤੇ ਮ੍ਰਿਤਕਾਂ ਦਾ ਵੇਰਵਾ ਤਿਆਰ ਕੀਤਾ ਗਿਆ। ਇਹ ਸਿਲਸਿਲਾ ਸ਼ਾਮ ਦੇ ੪ ਵਜੇ ਤਕ ਚਲਦਾ ਰਿਹਾ। ਇਸ ਤੋਂ ਬਾਅਦ ਫੌਜ ਵਾਲੇ ਮੈਨੇਜਰ ਸਾਹਿਬ ਨੂੰ ਦਰਬਾਰ ਸਾਹਿਬ ਵੱਲ ਲੈ ਗਏ। ਗੁਰਦੁਆਰਾ ਸਾਹਿਬ ਵਿਚ ਸਥਿਤ ਪਿੱਪਲ ਕੋਲ, ਜਿੱਥੋਂ ਦਰਬਾਰ ਸਾਹਿਬ ਨੂੰ ਪੌੜੀਆਂ ਜਾਂਦੀਆਂ ਹਨ, ਉੱਥੇ ਚਾਰ ਲਾਸ਼ਾਂ ਹੋਰ ਪਈਆਂ ਸਨ, ਜਿਨ੍ਹਾਂ ਵਿਚ ਇਕ ਲਾਸ਼ ਸਰਹਿੰਦ ਦੇ ਬੀ.ਡੀ.ਓ. ਦੇ ਲੜਕੇ ਜਸਦੇਵ ਸਿੰਘ, ਇਕ ਬਾਬਾ ਰਤਨ ਸਿੰਘ, ਇਕ ਮਾਈ ਤੇ ਇਕ ਹੋਰ ਬਜ਼ੁਰਗ ਦੀ ਸੀ। ਇਹ ਸਾਰੇ ਨਿਸ਼ਾਨ ਸਾਹਿਬ ਲਾਗੇ ਫੌਜ ਦਾ ਬਰੱਸਟ ਲੱਗਣ ਨਾਲ ਸ਼ਹੀਦ ਹੋਏ ਦੱਸੇ ਗਏ। ਸਾਇਕਲ ਸਟੈਂਡ ਵਿਚ ਗੁਰਦੁਆਰਾ ਸਾਹਿਬ ਦਾ ਸਾਰਾ ਸਟਾਫ ਗ੍ਰੰਥੀ, ਰਾਗੀ ਸਿੰਘ ਸਭ ਰੱਸਿਆਂ ਨਾਲ ਬਹੁਤ ਹੀ ਬੁਰੇ ਤਰੀਕੇ ਨਾਲ ਬੰਨ੍ਹ ਕੇ ਬਿਠਾਏ ਹੋਏ ਸਨ। ਸਾਰੇ ਸਿੰਘਾਂ ਦੇ ਸਿਰ ਨੰਗੇ ਅਤੇ ਜੂੜੇ ਖੁੱਲ੍ਹੇ ਹੋਏ ਸਨ।

ਇਕ ਸਰਦਾਰ ਬ੍ਰਿਗੇਡੀਅਰ ਆਇਆ ਤੇ ਉਸ ਨੇ ਮੈਨੇਜਰ ਸਾਹਿਬ ਤੋਂ ਪੁੱਛਿਆ ਕਿ ਦਰਬਾਰ ਸਾਹਿਬ ਕਿੰਨੇ ਵਜੇ ਖੁੱਲ੍ਹਦਾ ਹੈ। ਮੈਨੇਜਰ ਸਾਹਿਬ ਦੇ ਦੱਸਣ 'ਤੇ ਕਿ ਦਰਬਾਰ ਸਾਹਿਬ ਹਰ ਰੋਜ਼ ਸਵੇਰੇ ਦੋ ਵਜੇ ਖੁੱਲ੍ਹਦਾ ਹੈ ਪਰ ਹੁਣ ਤਾਂ ਪੰਜ ਵੱਜ ਚੁੱਕੇ ਹਨ; ਉਸ ਬ੍ਰਿਗੇਡੀਅਰ ਨੇ ਬਗੈਰ ਗਾਰਦ ਤੋਂ ਮੈਨੇਜਰ ਨੂੰ ਬਾਹਰ ਭੇਜ ਕੇ ਹੈੱਡ ਗ੍ਰੰਥੀ ਸਾਹਿਬ ਨੂੰ ਬੁਲਾ ਕੇ ਗੁਰਦੁਆਰਾ ਸਾਹਿਬ ਵਿਚ ਪ੍ਰਕਾਸ਼ ਕਰਵਾਇਆ। ਬਿਗ੍ਰੇਡੀਅਰ ਨੇ ਜਿਹੜੇ ਮੁਲਾਜ਼ਮਾਂ ਪਾਸ ਸ਼ਨਾਖਤੀ ਕਾਰਡ ਸਨ ਉਨ੍ਹਾਂ ਨੂੰ ਛੱਡਣ ਦਾ ਹੁਕਮ ਦਿੱਤਾ।

ਫਰਸ਼ 'ਤੇ ਥਾਂ-ਥਾਂ ਖ਼ੂਨ ਦੇ ਨਿਸ਼ਾਨ ਸਨ। ਮਨੁੱਖੀ ਖ਼ੂਨ ਦਾ ਗਾੜ੍ਹਾ ਗਾਰਾ ਬਣ ਚੁੱਕਾ ਸੀ। ਗੁਰਦੁਆਰਾ ਸਾਹਿਬ ਦੇ ਰੋਸ਼ਨਦਾਨਾਂ ਦੇ ਸ਼ੀਸ਼ੇ ਟੁੱਟ ਗਏ ਸਨ। ਕੰਧਾਂ 'ਤੇ ਥਾਂ-ਥਾਂ

ਗੋਲੀਆਂ ਦੇ ਨਿਸ਼ਾਨ ਸਨ। ਦੂਸਰੇ ਦਿਨ ਸਵੇਰੇ ਅੱਠ ਵਜੇ ਸਾਰੀ ਸੰਗਤ ਨੂੰ ਪੰਜਾਬ ਪੁਲਿਸ ਦੇ ਹਵਾਲੇ ਕਰ ਦਿੱਤਾ ਗਿਆ। ਗੁਰਦੁਆਰਾ ਸਾਹਿਬ ਦੇ ਬਾਹਰ ਸੜਕ 'ਤੇ ਟੈਂਕਾਂ ਦੇ ਭਾਰੀ ਪਹੀਆਂ ਦੇ ਨਿਸ਼ਾਨ ਸਨ। ਫੌਜ ਵੱਲੋਂ ਮੁਲਾਜ਼ਮਾਂ ਦੇ ਕੁਆਰਟਰਾਂ ਦੀ ਤਲਾਸ਼ੀ ਲੈਂਦੇ ਸਮੇਂ ਜੋ ਕੁਝ ਵੀ ਹੱਥ ਲੱਗਾ ਉਹ ਚੁੱਕ ਲਿਆ ਗਿਆ। ਮੁਲਾਜ਼ਮਾਂ ਦੇ ਅਟੈਚੀ ਬੰਦੂਕਾਂ ਦੀਆਂ ਸੰਗੀਨਾਂ ਨਾਲ ਪਾੜ ਦਿੱਤੇ ਗਏ। ਫੌਜ ਵੱਲੋਂ ਚੁੱਕੇ ਗਏ ਸਾਮਾਨ ਵਿਚ ਗੁਰਦੁਆਰਾ ਸਾਹਿਬ ਦੇ ਖਜ਼ਾਨੇ ਵਿੱਚੋਂ ੨੧੮੧/-ਰੁਪਏ, ਕੁਆਰਟਰਾਂ ਵਿੱਚੋਂ ੧੬੮੧੩/-ਰੁਪਏ, ੩੧ ਘੜੀਆਂ, ੧ ਟਾਈਮ ਪੀਸ, ੩ ਟੇਪ ਰਿਕਾਰਡਰ, ੫ ਟਰਾਂਜਿਸਟਰ, ੧੫ ਤੋਲੇ ਸੋਨੇ ਦੇ ਗਹਿਣੇ ਅਤੇ ੮ ਤੋਲੇ ਚਾਂਦੀ ਦੇ ਗਹਿਣੇ ਸਨ।

## ਗੁਰਦੁਆਰਾ ਚਰਨ ਕੰਵਲ ਸਾਹਿਬ, ਜੀਂਦੋਵਾਲ (ਬੰਗਾ)

ਮੇਜਰ ਜਨਰਲ ਤਰਲੋਕ ਸਿੰਘ ਨੂੰ ਦੁਆਬਾ ਖੇਤਰ ਦਾ ਚਾਰਜ ਦਿੱਤਾ ਗਿਆ ਸੀ। ਨਵਾਂ ਸ਼ਹਿਰ ਤੋਂ ੧੨ ਕਿਲੋਮੀਟਰ ਜਲੰਧਰ ਵਾਲੇ ਪਾਸੇ ਜਲੰਧਰ-ਚੰਡੀਗੜ੍ਹ ਮੁੱਖ ਸੜਕ 'ਤੇ ਵੱਸਿਆ ਕਸਬਾ ਬੰਗਾ ਮੁੱਖ ਕਸਬਾ ਹੈ। ਇਸ ਕਸਬੇ ਵਿਚ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਚਰਨ ਛੋਹ ਪ੍ਰਾਪਤ ਅਸਥਾਨ ਗੁਰਦੁਆਰਾ ਚਰਨ ਕੰਵਲ ਸਾਹਿਬ ਸੁਸ਼ੋਭਿਤ ਹੈ। ਜੂਨ ੧੯੮੪ ਈ. ਵਿਚ ਫੌਜ ਨੇ ਇਸ ਅਸਥਾਨ ਨੂੰ ਘੇਰਾ ਪਾ ਕੇ ਆਪਣੇ ਕਬਜ਼ੇ ਵਿਚ ਲੈ ਲਿਆ। ਇਹ ਘੇਰਾ ਲਗਾਤਾਰ ਕਈ ਦਿਨ ਪਾਈ ਰੱਖਿਆ ਅਤੇ ਅੰਦਰ ਸੇਵਾ ਕਰਦੇ ਰਾਗੀ ਤੇ ਪਾਠੀ ਸਿੰਘਾਂ ਦੀ ਮਾਰ-ਕੁਟਾਈ ਕਰਨ ਉਪਰੰਤ ਉਨ੍ਹਾਂ ਨੂੰ ਜੇਲ੍ਹ ਭੇਜ ਕੇ ਉਨ੍ਹਾਂ 'ਤੇ ਮੁਕੱਦਮੇ ਚਲਾਏ ਗਏ।

## ਗੁਰਦੁਆਰਾ ਭੱਠਾ ਸਾਹਿਬ, ਰੋਪੜ

ਗੁਰਦੁਆਰਾ ਭੱਠਾ ਸਾਹਿਬ ਰੋਪੜ ਨੂੰ ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਪਵਿੱਤਰ ਚਰਨ ਛੋਹ ਪ੍ਰਾਪਤ ਹੈ। ਇਸ ਪਾਵਨ ਅਸਥਾਨ ਨੂੰ ਦੂਰੋਂ-ਦੂਰੋਂ ਸੰਗਤ ਨਤਮਸਤਕ ਹੋਣ ਆਉਂਦੀ ਹੈ। ੩ ਜੂਨ ਨੂੰ ਪੰਜਾਬ 'ਚ ਕਰਫ਼ਿਊ ਦੌਰਾਨ ਸੀ.ਆਰ.ਪੀ.ਐੱਫ. ਦੇ ਸਿਪਾਹੀਆਂ ਨੇ ਗੁਰਦੁਆਰਾ ਸਾਹਿਬ ਨੂੰ ਚਾਰ-ਚੁਫੇਰੇ ਤੋਂ ਘੇਰ ਲਿਆ ਸੀ। ਘੇਰਾ ਪਾਉਣ ਵਾਲੀ ਸੀ.ਆਰ.ਪੀ.ਐੱਫ. ਦੇ ਜਵਾਨ ਆਧੁਨਿਕ ਹਥਿਆਰਾਂ ਨਾਲ ਲੈਸ ਹੋ ਕੇ ਦੋ ਟਰੱਕਾਂ ਵਿਚ ਸਵਾਰ ਹੋ ਕੇ ਆਏ ਸਨ। ਇਨ੍ਹਾਂ ਵਿੱਚੋਂ ਕੁਝ ਸਿਪਾਹੀ ਗੁਰਦੁਆਰਾ ਸਾਹਿਬ ਵੱਲ ਨੂੰ ਨਿਸ਼ਾਨਾ ਕਰਕੇ ਪੋਜ਼ੀਸ਼ਨਾਂ ਲੈ ਕੇ ਖੜੇ ਸਨ ਅਤੇ ਕੁਝ ਸਿਪਾਹੀ ਗੁਰਦੁਆਰਾ ਸਾਹਿਬ ਦੇ ਆਲੇ-ਦੁਆਲੇ ਗਸ਼ਤ ਕਰਨ ਲੱਗ ਪਏ ਸਨ। ਗੁਰਦੁਆਰਾ ਸਾਹਿਬ ਵਿਚ ਮੌਜੂਦ ਸੰਗਤ ਅਤੇ ਯਾਤਰੂਆਂ ਨੂੰ ਗੁਰਦੁਆਰਾ ਸਾਹਿਬ ਵਿੱਚੋਂ ਬਾਹਰ ਆਉਣ ਤੋਂ ਮਨ੍ਹਾ ਕਰ ਦਿੱਤਾ ਗਿਆ। ੪ ਜੂਨ, ੧੯੮੪ ਈ. ਨੂੰ ਫ਼ੌਜ ਦੇ ਦੋ ਹਜ਼ਾਰ ਦੀ ਗਿਣਤੀ ਦੇ ਲੱਗਭਗ ਫ਼ੌਜੀ ਵੀ ਉੱਥੇ ਪੁੱਜ ਗਏ। ਫ਼ੌਜ ਆਉਣ ਸਾਰ ਹੀ ਗੁਰਦੁਆਰਾ ਸਾਹਿਬ ਵੱਲ ਨੂੰ ਮੂੰਹ ਕਰ ਕੇ ਮਸ਼ੀਨਗੰਨਾਂ ਚਾਰੇ ਪਾਸੇ ਬੀੜ ਦਿੱਤੀਆਂ। ਸ਼ਾਮ ਤਕ ਫ਼ੌਜ ਦੇ ਟੈਂਕ ਵੀ ਪਹੁੰਚ ਗਏ। ਇਸ ਸਮੇਂ ਗੁਰਦੁਆਰਾ ਸਾਹਿਬ ਵਿਚ ੫੬ ਦੇ ਲੱਗਭਗ ਵਿਅਕਤੀ ਸਨ ਜੋ ਕਰਫ਼ਿਊ ਕਾਰਨ ਇੱਥੇ ਹੀ ਫਸ ਗਏ ਸਨ। ਇਨ੍ਹਾਂ ਵਿੱਚੋਂ ੧੭ ਗੁਰਦੁਆਰਾ ਸਾਹਿਬ ਦੇ ਕਰਮਚਾਰੀ ਸਨ, ੫ ਅਖੰਡਪਾਠੀ ਅਤੇ ਆਲ ਇੰਡੀਆ ਸਿੱਖ ਸਟੂਡੈਂਟਸ ਫੈਡਰੇਸ਼ਨ ਰੋਪੜ ਦਾ ਜ਼ਿਲ੍ਹਾ ਪ੍ਰਧਾਨ ਸ. ਸਰਬਜੀਤ ਸਿੰਘ ਅਤੇ ਬਾਕੀ ਯਾਤਰੂ

ਸਨ। ਗੁਰਦੁਆਰਾ ਸਾਹਿਬ ਦੇ ਅੰਦਰੋਂ ਕੋਈ ਵੀ ਕਿਸੇ ਤਰ੍ਹਾਂ ਦਾ ਵਿਰੋਧ ਨਹੀਂ ਕੀਤਾ ਗਿਆ। ਫ਼ੌਜ ਨੇ ੬ ਜੂਨ ਦੀ ਰਾਤ ਤਕ ਘੇਰਾ ਪਾਈ ਰੱਖਿਆ। ੫ ਜੂਨ ਦੀ ਰਾਤ ੧੨ ਵਜੇ ਦੇ ਲੱਗਭਗ ਗੁਰਦੁਆਰਾ ਸਾਹਿਬ ਦੇ ਪਿਛਲੇ ਪਾਸਿਓਂ ਬਿਜਲੀ ਘਰ ਵਾਲੇ ਪਾਸੇ ਵੱਲੋਂ ਫ਼ੌਜ ਨੇ ਕੰਧ ਤੋੜੀ ਅਤੇ ਅੰਦਰ ਦਾਖ਼ਲ ਹੋ ਗਈ। ਗੁਰਦੁਆਰਾ ਸਾਹਿਬ ਵਿਚ ਪ੍ਰਵੇਸ਼ ਕਰਨ ਤੋਂ ਪਹਿਲਾਂ ਫ਼ੌਜ ਵੱਲੋਂ ਇਕ ਫ਼ਾਇਰ ਵੀ ਕੀਤਾ ਗਿਆ। ਗੋਲੀ ਦੀ ਅਵਾਜ਼ ਸੁਣ ਕੇ ਸਾਰੀ ਸੰਗਤ ਦਰਬਾਰ ਸਾਹਿਬ ਵਾਲੇ ਕਮਰੇ ਵਿਚ ਆ ਗਈ। ਇਸ ਕਮਰੇ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸੀ ਅਤੇ ਪਾਠੀ ਸਿੰਘ ਪਾਠ ਕਰ ਰਿਹਾ ਸੀ। ਫ਼ੌਜ ਨੇ ਲੰਗਰ ਵਾਲੇ ਪਾਸੇ ਜਾ ਕੇ ਲਲਕਾਰਨਾ ਸ਼ੁਰੂ ਕਰ ਦਿੱਤਾ, ਅੱਤਵਾਦੀਆਂ ਦਾ ਨਾਂ ਲੈ ਕੇ ਗਾਲ੍ਹਾਂ ਕੱਢਣੀਆਂ ਸ਼ੁਰੂ ਕਰ ਦਿੱਤੀਆਂ ਅਤੇ ਬੇਤਹਾਸ਼ਾ ਗੋਲੀਆਂ ਚਲਾਉਣੀਆਂ ਸ਼ੁਰੂ ਕਰ ਦਿੱਤੀਆਂ ਜਿਸ ਦੇ ਫਲਸਰੂਪ ਇਕ ੬੦ ਸਾਲਾ ਬਜ਼ੁਰਗ ਸ. ਹਰਨਾਮ ਸਿੰਘ ਦੀ ਗੋਲੀ ਲੱਗਣ ਨਾਲ ਮੌਕੇ 'ਤੇ ਹੀ ਮੌਤ ਹੋ ਗਈ। ਗੁਰਦੁਆਰਾ ਸਾਹਿਬ ਵਿਚ ਇਕ ਹਿੰਦੂ ਯਾਤਰੂ ਕੁਲਦੀਪ ਕੁਮਾਰ ਵੀ ਗੋਲੀ ਲੱਗਣ ਨਾਲ ਗੰਭੀਰ ਫੱਟੜ ਹੋ ਗਿਆ ਜੋ ਚੰਡੀਗੜ੍ਹ ਦੇ ਪੀ.ਜੀ.ਆਈ. ਹਸਪਤਾਲ ਵਿਚ ਜਾ ਕੇ ਦਮ ਤੋੜ ਗਿਆ। ਲੰਗਰ ਵਾਲੇ ਪਾਸੇ ਫ਼ੌਜ ਨੂੰ ਜੋ ਵੀ ਮਿਲਿਆ ਉਨ੍ਹਾਂ ਨੂੰ ਉਨ੍ਹਾਂ ਦੀਆਂ ਪੱਗਾਂ ਨਾਲ ਨੂੜ ਲਿਆ ਗਿਆ ਤੇ ਅੱਖਾਂ 'ਤੇ ਪੱਟੀਆਂ ਬੰਨ੍ਹ ਦਿੱਤੀਆਂ। ਇਨ੍ਹਾਂ ਸਾਰਿਆਂ ਨੂੰ ਦਫ਼ਤਰ ਵਾਲੇ ਖੂਹ ਦੇ ਸਾਹਮਣੇ ਬਿਠਾ ਲਿਆ। ਫ਼ੌਜ ਦੇ ਕਰਮਚਾਰੀ ਹਾਲ ਕਮਰੇ ਵਿਚ ਦਾਖ਼ਲ ਹੋ ਗਏ ਅਤੇ ਸਾਰਿਆਂ ਨੂੰ ਬਾਹਰ ਆਉਣ ਲਈ ਕਿਹਾ। ਸਾਰਿਆਂ ਨੂੰ ਧਿਆਨ ਨਾਲ ਦੇਖ ਕੇ ਨੌਜਵਾਨਾਂ ਨੂੰ ਇਕ ਪਾਸੇ ਕਰ ਲਿਆ ਗਿਆ ਅਤੇ ਕੋਈ ੨੯ ਕੁ ਨੌਜਵਾਨਾਂ ਨੂੰ ਹੱਥਕੜੀਆਂ ਨਾਲ ਨੂੜ ਲਿਆ ਗਿਆ। ਜੋ ਵੱਡੀ ਉਮਰ ਦੇ ਸਨ ਉਨ੍ਹਾਂ ਨੂੰ ਕੂਹਨੀਆਂ ਭਾਰ ਤੁਰਨ ਲਈ ਕਿਹਾ ਗਿਆ ਅਤੇ ਘਸੁੰਨ-ਮੁੱਕੀਆਂ ਅਤੇ ਰਾਈਫ਼ਲਾਂ ਦੇ ਬੱਟਾਂ ਨਾਲ ਕੁੱਟਿਆ ਗਿਆ। ਇਸ ਕੁੱਟ-ਮਾਰ ਵਿਚ ਗੁਰਦੁਆਰਾ ਸਾਹਿਬ ਦੇ ਰਾਗੀ ਸਿੰਘ ਭਾਈ ਜੋਗਿੰਦਰ ਸਿੰਘ ਸ਼ਹੀਦੀ ਪ੍ਰਾਪਤ ਕਰ ਗਏ। ਗੁਰਦੁਆਰਾ ਸਾਹਿਬ ਦੇ ਕਰਮਚਾਰੀਆਂ ਦੇ ਕਮਰਿਆਂ ਦੀ ਤਲਾਸ਼ੀ ਲਈ ਗਈ ਅਤੇ ਉਨ੍ਹਾਂ ਦੇ ਸਾਮਾਨ ਦੀ ਭੰਨ-ਤੋੜ ਵੀ ਕੀਤੀ ਗਈ। ਤਲਾਸ਼ੀ ਦੌਰਾਨ ਸ. ਸਰਬਜੀਤ ਸਿੰਘ ਜ਼ਿਲ੍ਹਾ ਪ੍ਰਧਾਨ ਸਿੱਖ ਸਟੂਡੈਂਟਸ ਫੈਡਰੇਸ਼ਨ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ ਅਤੇ ਫ਼ੌਜ ਦੇ ਕਰਮਚਾਰੀ ਉਸ ਨੂੰ ਬੁਰੀ ਤਰ੍ਹਾਂ ਕੁੱਟਦੇ ਅਤੇ ਗਾਲ੍ਹਾਂ ਕੱਢਦੇ ਹੋਏ ਹੱਥਕੜੀਆਂ ਨਾਲ ਨੂੜ ਕੇ ਨਾਲ ਲੈ ਗਏ।

ਸਿੱਖ ਜਿਹੀ ਅਣਖ ਤੇ ਸਵੈਮਾਣ ਦੀ ਧਾਰਨੀ ਕੌਮ ਨੂੰ ਸਬਕ ਸਿਖਾਉਣ ਜਾਂ ਉਨ੍ਹਾਂ ਦੀ ਹੋਂਦ ਨੂੰ ਮਿਟਾ ਦੇਣ ਦੇ ਇਰਾਦਿਆਂ ਤੋਂ ਪ੍ਰੇਰਤ ਇਹ ਹਮਲੇ ਸਿੱਖ ਮਾਨਸਿਕਤਾ 'ਚੋਂ ਮਨਫ਼ੀ ਕਰਨ ਦੇ ਵੀ ਬਹੁਤ ਜਤਨ ਕੀਤੇ ਗਏ ਅਤੇ ਕੀਤੇ ਜਾ ਰਹੇ ਹਨ ਪਰੰਤੂ ਸਥੂਲ ਇਤਿਹਾਸ ਨੂੰ ਮਿਟਾਉਣਾ ਕਦਾਚਿਤ ਵੀ ਸੰਭਵ ਨਹੀਂ ਹੁੰਦਾ। ਸਿੱਖ ਇਤਿਹਾਸਕਾਰਾਂ ਅਤੇ ਨਿਰਪੱਖ ਕਲਮਕਾਰਾਂ ਨੂੰ ਇਸ ਨਿਕਟ-ਅਤੀਤ ਕਾਲੀ ਸਿੱਖ ਇਤਿਹਾਸ ਨੂੰ ਪੂਰਾ ਪੜਚੋਲ ਕੇ ਸਹੀ ਰਿਪੋਰਟ ਵਿਚ ਲੋਕਾਂ ਅੱਗੇ ਪੇਸ਼ ਕਰਨਾ ਚਾਹੀਦਾ ਹੈ ਤਾਂ ਕਿ ਸਾਰੀ ਦੁਨੀਆ ਵਿਚ ਇਹ ਪਤਾ ਲੱਗ ਸਕੇ ਕਿ ਸਿੱਖ ਅਜੇ ਵੀ ਆਪਣੇ ਦੇਸ਼, ਧਰਮ, ਕੌਮ ਦੀ ਬੇਹਤਰੀ ਲਈ ਕੁਰਬਾਨ ਹੋਣ ਲਈ ਦੂਸਰੀਆਂ ਕੌਮਾਂ ਨਾਲੋਂ ਪਹਿਲੀ ਕਤਾਰ ਵਿਚ ਖੜ੍ਹਾ ਹੈ। ■

# ਪੰਥ ਦੇ ਬੇਤਾਜ ਬਾਦਸ਼ਾਹ : ਬਾਬਾ ਖੜਕ ਸਿੰਘ

*-ਮਾਸਟਰ ਜਸਵੰਤ ਸਿੰਘ ਘਰਿੰਡਾ**

ਬਾਬਾ ਖੜਕ ਸਿੰਘ ਦਾ ਜਨਮ ੬ ਜੂਨ, ੧੮੬੮ ਈ: ਵਿਚ ਰਾਏ ਬਹਾਦਰ ਸ. ਹਰੀ ਸਿੰਘ ਦੇ ਘਰ ਸਿਆਲਕੋਟ (ਹੁਣ ਪਾਕਿਸਤਾਨ) ਵਿਖੇ ਹੋਇਆ। ਉਨ੍ਹਾਂ ਦੇ ਪਿਤਾ ਸਰਕਾਰੀ ਠੇਕੇਦਾਰ ਸਨ। ਅਮੀਰ ਹੋਣ ਦੇ ਬਾਵਜੂਦ ਉਹ ਬੜੇ ਮਿੱਠ-ਬੋਲੜੇ ਅਤੇ ਨਿਰਮਾਣ ਸਨ। ਬਾਲਕ ਖੜਕ ਸਿੰਘ ਨੂੰ ਨਿਮਰਤਾ ਅਤੇ ਮਿਲਾਪੜਾਪਨ ਵਿਰਸੇ ਵਿੱਚੋਂ ਮਿਲਿਆ ਸੀ। ਉਨ੍ਹਾਂ ਮੁੱਢਲੀ ਵਿੱਦਿਆ ਸਿਆਲਕੋਟ ਤੋਂ ਹਾਸਲ ਕੀਤੀ। ਐਫ.ਏ ਮਰੇ ਕਾਲਜ ਅਤੇ ਬੀ.ਏ. ਗੌਰਮਿੰਟ ਕਾਲਜ, ਲਾਹੌਰ ਤੋਂ ਕੀਤੀ। ਬੀ.ਏ. ਕਰਨ ਤੋਂ ਬਾਅਦ ਉਹ ਵਕਾਲਤ ਕਰਨ ਲਈ ਅਲਾਹਾਬਾਦ ਚਲੇ ਗਏ। ਅਜੇ ਉਹ ਦੂਜੇ ਸਾਲ ਵਿਚ ਹੀ ਸਨ ਕਿ ਪਿਤਾ ਜੀ ਅਕਾਲ ਚਲਾਣਾ ਕਰ ਗਏ, ਜਿਸ ਕਾਰਨ ਉਨ੍ਹਾਂ ਨੂੰ ਵਕਾਲਤ ਵਿਚੇ ਹੀ ਛੱਡ ਕੇ ਸਿਆਲਕੋਟ ਪਰਤਣਾ ਪਿਆ। ਪੜ੍ਹਾਈ ਪਿੱਛੋਂ ਉਨ੍ਹਾਂ ਕੋਈ ਨੌਕਰੀ ਨਾ ਕੀਤੀ। ਉਸ ਜ਼ਮਾਨੇ ਦੀ ਬੜੀ ਉੱਚੀ ਵਿੱਦਿਆ ਬੀ. ਏ. ਪਾਸ ਕਰਨ ਦੇ ਬਾਵਜੂਦ ਉਹ ਪੂਰਨ ਕੌਮੀ ਪੁਸ਼ਾਕ ਚੂੜੀਦਾਰ ਪਜਾਮਾ, ਤਣੀਆਂ ਵਾਲਾ ਚੋਗਾ ਅਤੇ ਚਿੱਟੀ ਦੂਹਰੀ ਦਸਤਾਰ ਪਹਿਨਦੇ ਸਨ। ਪੈਰਾਂ ਦੀ ਜੁੱਤੀ ਤੋਂ ਲੈ ਕੇ ਪੁਸ਼ਾਕ ਦੀ ਹਰ ਚੀਜ਼ ਵਿਚ ਸੁਹਜ ਤੇ ਸਫਾਈ ਪ੍ਰਤੱਖ ਹੁੰਦੀ ਸੀ।

ਸਿੱਖੀ ਖਿਆਲ ਵਿਚ ਉਹ ਬਚਪਨ ਤੋਂ ਹੀ ਪ੍ਰਪੱਕ ਸਨ। ਸਿਆਲਕੋਟ ਵਿਚ ਗੁਰੂ ਸਿੰਘ ਸਭਾ ਤੇ ਖਾਲਸਾ ਹਾਈ ਸਕੂਲ ਦੇ ਸਰਬਸੰਮਤੀ ਨਾਲ ਪ੍ਰਧਾਨ ਚੁਣੇ ਗਏ। ਸੰਨ ੧੯੧੨ ਵਿਚ ਸਿੱਖ ਐਜੂਕੇਸ਼ਨਲ ਕਾਨਫਰੰਸ ਦਾ ਸਿਆਲਕੋਟ ਵਿਚ ਸਾਲਾਨਾ ਸਮਾਗਮ ਸੀ, ਜਿਸ ਦੇ ਉਹ ਪ੍ਰਧਾਨ ਚੁਣੇ ਗਏ। ਉਨ੍ਹਾਂ ਦਿਨ੍ਹਾਂ ਵਿਚ ਸਿੱਖ ਐਜੂਕੇਸ਼ਨਲ ਕਾਨਫਰੰਸ ਦੀ ਖਾਸ ਮਹੱਤਤਾ ਹੁੰਦੀ ਸੀ। ਹਜ਼ਾਰਾਂ ਸਿੱਖ ਇਸ ਵਿਚ ਬੜੇ ਉਤਸ਼ਾਹ ਨਾਲ ਸ਼ਾਮਲ ਹੁੰਦੇ ਸਨ। ਸ. ਹਰਬੰਸ ਸਿੰਘ ਅਟਾਰੀ, ਸਰਦਾਰ ਸੁੰਦਰ ਸਿੰਘ ਮਜੀਠੀਆ ਤੇ ਸ. ਸ਼ਿਵਦੇਵ ਸਿੰਘ ਜਿਹੀਆਂ ਹਸਤੀਆਂ ਨੇ ਉਨ੍ਹਾਂ ਨੂੰ ਪ੍ਰੇਰ ਕੇ ਕਾਨਫਰੰਸ ਦੀ ਪ੍ਰਧਾਨਗੀ ਪੇਸ਼ ਕਰ ਦਿੱਤੀ। ਜਦ ਉਹ ਤਰਨ ਤਾਰਨ ਦੇ ਰੇਲਵੇ ਸਟੇਸ਼ਨ ਤੇ ਪੁੱਜੇ, ਤਾਂ ਹਜ਼ਾਰਾਂ ਸਿੱਖ ਸੰਗਤਾਂ ਨੇ ਉਨ੍ਹਾਂ ਦਾ ਸਵਾਗਤ ਕੀਤਾ। ਛੇ ਘੋੜਿਆਂ ਵਾਲੀ ਬੱਘੀ ਹਾਜ਼ਰ ਸੀ, ਪਰ ਉਨ੍ਹਾਂ ਬੱਘੀ 'ਤੇ ਬੈਠਣ ਤੋਂ ਇਨਕਾਰ ਕਰ ਦਿੱਤਾ ਤੇ ਕਿਹਾ, "ਮੈ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਦਰਸ਼ਨਾਂ ਲਈ ਹਾਜ਼ਰ ਹੋ ਰਿਹਾ ਹਾਂ, ਇਸ ਲਈ ਬੱਘੀ ਦੀ ਥਾਂ, ਨੰਗੇ ਪੈਰੀਂ ਚੱਲ ਕੇ ਹਾਜ਼ਰ ਹੋਵਾਂਗਾ।" ਸੰਗਤਾਂ ਉਨ੍ਹਾਂ ਦਾ ਸਿੱਖੀ-ਪਿਆਰ ਦੇਖ ਕੇ ਹੈਰਾਨ ਰਹਿ ਗਈਆਂ। ਉਹ ਪੈਦਲ ਹੀ, ਸਾਰੀ ਸੰਗਤ ਨਾਲ ਗੁਰੂ-ਦਰਬਾਰ ਵਿਚ ਹਾਜ਼ਰ ਹੋਏ।

ਅੰਗਰੇਜ਼-ਪ੍ਰਸਤ ਸਿੱਖਾਂ ਨੂੰ ਉਨ੍ਹਾਂ ਦਾ ਇਸ ਕਾਨਫਰੰਸ ਦਾ ਪ੍ਰਧਾਨ ਚੁਣਨ ਦੀ

*ਪਿੰਡ ਤੇ ਡਾਕ: ਘਰਿੰਡਾ, ਵਾਇਆ: ਡੀ. ਖਾਸਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ। ਮੋ: ੯੮੧੪੪-੩੫੨੪੪

ਅੰਦਰੋਂ-ਅੰਦਰ ਬਹੁਤ ਮਾਯੂਸੀ ਹੋਈ, ਕਿਉਂ ਜੋ ਉਨ੍ਹਾਂ ਕਾਨਫਰੰਸ ਵਿਚ ਪਹਿਲੀ ਵੱਡੀ ਜੰਗ ਵਿਚ ਅੰਗਰੇਜ਼ਾਂ ਦੀ ਜਿੱਤ ਤੇ ਜਰਮਨੀ ਦੀ ਹਾਰ ਵਾਲਾ ਮਤਾ ਪੇਸ਼ ਨਾ ਹੋਣ ਦਿੱਤਾ, ਤੇ ਸਾਫ਼ ਕਹਿ ਦਿੱਤਾ ਕਿ ਖਾਲਸਾ ਕਿਸੇ ਵੀ ਹਾਲਤ ਵਿਚ 'ਅੰਗਰੇਜ਼ ਰਾਜ ਸਦਾ ਅਟੱਲ' ਦੀ ਅਰਦਾਸ ਅਕਾਲ ਪੁਰਖ ਅੱਗੇ ਨਹੀਂ ਕਰ ਸਕਦਾ, ਨਾ ਹੀ ਭਾਰਤ ਨੂੰ ਗ਼ੁਲਾਮ ਦੇਖ ਸਕਦਾ ਹੈ। ਜਦ ੧੯੧੯ ਈ: ਵਿਚ ਜਲ੍ਹਿਆਂ ਵਾਲੇ ਬਾਗ ਵਿਚ ਅੰਗਰੇਜ਼ਾਂ ਨੇ ਨਿਹੱਥੇ ਹਿੰਦੂ, ਮੁਸਲਮਾਨ ਤੇ ਸਿੱਖਾਂ ਉੱਤੇ ਗੋਲੀ ਚਲਾ ਕੇ ਉਨ੍ਹਾਂ ਨੂੰ ਸ਼ਹੀਦ ਕਰ ਦਿੱਤਾ, ਤਾਂ ਉਹ ਸਿਆਸਤ ਦੇ ਮੈਦਾਨ ਵਿਚ ਕੁੱਦ ਪਏ। ਉਦੋਂ ਸਿੱਖਾਂ ਦੇ ਸਾਰੇ ਗੁਰਦੁਆਰਾ ਸਾਹਿਬਾਨ ਮਹੰਤਾਂ ਦੇ ਕਬਜ਼ੇ ਵਿਚ ਸਨ। ਸਰਕਾਰ ਦੁਰਾਚਾਰੀ ਮਹੰਤਾਂ ਦੀ ਪਿੱਠ ਪਿੱਛੇ ਸੀ। ਸਿਆਲਕੋਟ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਯਾਦ ਵਿਚ ਇਤਿਹਾਸਿਕ ਗੁਰਦੁਆਰਾ ਸਾਹਿਬ ਬਾਬੇ ਦੀ ਬੇਰ ਹੈ। ਇਸ ਗੁਰਦੁਆਰਾ ਸਾਹਿਬ ਦਾ ਸਰਬਰਾਹ ਗੰਡਾ ਸਿੰਹੁ ਸੀ, ਜੋ ਸਿੱਖੀ ਅਸੂਲਾਂ ਤੋਂ ਡਿੱਗ ਚੁੱਕਾ ਸੀ। ਸੰਗਤਾਂ ਉਸ ਨੂੰ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਤੋਂ ਹਟਾਉਣਾ ਚਾਹੁੰਦੀਆਂ ਸਨ, ਪਰ ਸਿਆਲਕੋਟ ਦਾ ਡੀ. ਸੀ. ਮਿਸਟਰ ਫਾਈਸਨ ਉਸ ਦੀ ਹਮਾਇਤ 'ਤੇ ਸੀ। ਅਗਸਤ, ੧੯੨੦ ਈ: ਵਿਚ ਸ. ਅਮਰ ਸਿੰਘ ਝਬਾਲ ਨੇ ਸ. ਖੜਕ ਸਿੰਘ ਦੀ ਅਗਵਾਈ ਵਿਚ ਮੋਰਚਾ ਲਾ ਦਿੱਤਾ। ਡੀ. ਸੀ. ਨੇ ਗੁਰਦੁਆਰਾ ਸਾਹਿਬ ਨੂੰ ਜਿੰਦਰਾ ਲਾ ਦਿੱਤਾ। ਸ. ਖੜਕ ਸਿੰਘ ਇਹ ਨਿਰਾਦਰ ਕਿਵੇਂ ਬਰਦਾਸ਼ਤ ਕਰ ਸਕਦੇ ਸਨ। ਉਹ ਅਰਦਾਸਾ ਸੋਧ ਕੇ ਗੁਰਦੁਆਰਾ ਸਾਹਿਬ 'ਤੇ ਕਬਜ਼ਾ ਕਰਨ ਲਈ ਨਿਕਲ ਪਏ। ਡੀ. ਸੀ. ਫਾਈਸਨ ਨੇ ਕਿਹਾ! "ਤੁਸੀਂ ਕਾਨੂੰਨ ਤੋੜ ਰਹੇ ਹੋ।" ਅਗਿਉਂ ਉਨ੍ਹਾਂ ਰੋਅਬ ਨਾਲ ਜਵਾਬ ਦਿੱਤਾ, "ਮੈਂ ਤੇਰੇ ਨਾਲੋਂ ਵਧੇਰੇ ਕਾਨੂੰਨ ਜਾਣਦਾ ਹਾਂ।" ਫਾਈਸਨ ਦੀ ਗੋਲੀ ਖਾਣ ਲਈ ਉਨ੍ਹਾਂ ਲਈ ਉਨ੍ਹਾਂ ਆਪਣੀ ਅਚਕਨ ਦੇ ਬੀੜੇ ਖੋਲ੍ਹ ਦਿੱਤੇ। ਫਾਈਸਨ ਪਿੱਛੇ ਹਟ ਗਿਆ ਅਤੇ ਉਨ੍ਹਾਂ ਜਿੰਦਰਾ ਤੋੜਿਆ ਤੇ ਗੁਰਦੁਆਰਾ ਸਾਹਿਬ 'ਤੇ ਕਬਜ਼ਾ ਕਰ ਲਿਆ। ਸਿੱਖਾਂ ਦੀ ਸ. ਖੜਕ ਸਿੰਘ ਦੀ ਜਥੇਦਾਰੀ ਥੱਲੇ ਇਹ ਪਹਿਲੀ ਜਿੱਤ ਸੀ।

ਅੰਗਰੇਜ਼ ਸਰਕਾਰ ਨੂੰ ਸ. ਖੜਕ ਸਿੰਘ ਦੀਆਂ ਸਰਗਰਮੀਆਂ ਰੜਕਣ ਲੱਗੀਆਂ। ਉਨ੍ਹਾਂ ਨੂੰ ਸਿਆਲਕੋਟ ਦੀ ਬਾਗੀ ਤਕਰੀਰ ਕਰਨ ਦੇ ਬਹਾਨੇ ੧੨੪-ਏ ਦਫਾ ਹੇਠ ਗ੍ਰਿਫ਼ਤਾਰ ਕਰ ਲਿਆ। ਜਦ ਉਹ ਜੇਲ੍ਹ ਵਿਚ ਸਨ, ਤਾਂ ੨੦ ਫਰਵਰੀ, ੧੯੨੧ ਨੂੰ ਨਨਕਾਣਾ ਸਾਹਿਬ ਵਿਖੇ ਮਹੰਤ ਨਰੈਣ ਦਾਸ ਤੇ ਉਸ ਦੇ ਪਾਲਤੂ ਗੁੰਡਿਆਂ ਹੱਥੋਂ ਸਿੰਘ ਸ਼ਹੀਦ ਹੋ ਗਏ, ਜਿਸ ਨਾਲ ਸਿੱਖ-ਜਗਤ ਵਿਚ ਹਾਹਾਕਾਰ ਮੱਚ ਗਈ। ਸਿੱਖਾਂ ਨੇ ਸ. ਖੜਕ ਸਿੰਘ ਦੀ ਰਿਹਾਈ 'ਤੇ ਸ੍ਰੀ ਅੰਮ੍ਰਿਤਸਰ ਵਿਖੇ ਵੱਡਾ ਇਕੱਠ ਕੀਤਾ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਬਣਾਉਣ ਦਾ ਫੈਸਲਾ ਕੀਤਾ। ਇਸ ਦੇ ਮੁੱਢਲੇ ਪ੍ਰਧਾਨ ਸ. ਖੜਕ ਸਿੰਘ ਚੁਣੇ ਗਏ। ਅੰਗਰੇਜ਼ ਹਕੂਮਤ ਨੂੰ ਸ੍ਰੀ ਨਨਕਾਣਾ ਸਾਹਿਬ ਦੇ ਸਾਕੇ ਮਗਰੋਂ ਵੀ ਚੈਨ ਨਾ ਆਇਆ, ਤਾਂ ਉਸ ਨੇ ਇਕ ਨਵੇਂ ਹੁਕਮ ਰਾਹੀਂ ਨਵੰਬਰ, ੧੯੨੧ ਈ: ਨੂੰ ਤੋਸ਼ੇਖਾਨੇ ਦੀਆਂ ਚਾਬੀਆਂ ਡੀ. ਸੀ. ਸ੍ਰੀ ਅੰਮ੍ਰਿਤਸਰ ਦੇ ਹਵਾਲੇ ਕਰ ਦਿੱਤੀਆਂ। ਗੁਰਦੁਆਰਾ ਪ੍ਰਬੰਧਕ ਕਮੇਟੀ ਇਹ ਕਿਵੇਂ ਬਰਦਾਸ਼ਤ ਕਰ ਸਕਦੀ ਸੀ। ਸ. ਖੜਕ ਸਿੰਘ ਨੇ ਇਸ ਵਿਰੁੱਧ ਰੋਸ ਪ੍ਰਗਟ ਕੀਤਾ। ਸਰਕਾਰ ਨੇ ਸ੍ਰੀ ਅੰਮ੍ਰਿਤਸਰ ਜ਼ਿਲ੍ਹੇ ਵਿਚ

ਦਫਾ-੧੪੪ ਲਗਾ ਕੇ ਜਲਸਿਆਂ 'ਤੇ ਪਾਬੰਦੀ ਲਗਾ ਦਿੱਤੀ। ਸ. ਖੜਕ ਸਿੰਘ ਨੇ ਥਾਂ-ਥਾਂ ਰੋਸ ਪ੍ਰਗਟ ਕਰਨ ਲਈ ਐਲਾਨ ਕਰ ਦਿੱਤਾ। ੨੧ ਨਵੰਬਰ, ੧੯੨੧ ਈ: ਨੂੰ ਅਜਨਾਲੇ ਦਫਾ-੧੪੪ ਤੋੜਨ ਦੇ ਅਪਰਾਧ ਵਿਚ ਸ. ਜਸਵੰਤ ਸਿੰਘ ਝਬਾਲ, ਪੰਡਿਤ ਦੀਨਾ ਨਾਥ ਤੇ ਸ. ਦਾਨ ਸਿੰਘ ਵਿਛੋਆ ਫੜ ਲਏ ਗਏ। ਇਹ ਖ਼ਬਰ ਸੁਣ ਕੇ ਸ. ਖੜਕ ਸਿੰਘ, ਸ. ਮਹਿਤਾਬ ਸਿੰਘ ਤੇ ਸ. ਤੇਜਾ ਸਿੰਘ ਸਮੁੰਦਰੀ ਅਜਨਾਲੇ ਪਹੁੰਚ ਗਏ। ਜੋਸ਼ੀਲੀ ਤਕਰੀਰ ਕਰਨ ਕਰਕੇ ਇਨ੍ਹਾਂ ਨੂੰ ਸਾਥੀਆਂ ਸਮੇਤ ਗ੍ਰਿਫ਼ਤਾਰ ਕਰ ਲਿਆ। ਬਸ, ਫਿਰ ਕੀ ਸੀ, ਖਾਲਸੇ ਨੇ ਪੰਜਾਬ ਦੀਆਂ ਜੇਲ੍ਹਾਂ ਭਰਨੀਆਂ ਸ਼ੁਰੂ ਕਰ ਦਿੱਤੀਆਂ।

ਸ. ਖੜਕ ਸਿੰਘ ਨੂੰ ਮੈਜਿਸਟਰੇਟ ਸਾਹਮਣੇ ਪੇਸ਼ ਕੀਤਾ ਗਿਆ। ਉਨ੍ਹਾਂ ਨੇ ਆਪਣੇ ਮੁਕੱਦਮੇ ਦੀ ਪੈਰਵੀ ਕਰਨ ਤੋਂ ਇਨਕਾਰ ਕਰ ਦਿੱਤਾ ਅਤੇ ਬੜੀ ਦਲੇਰੀ ਨਾਲ ਕਿਹਾ, "ਮੈਂ ਪਾਰਟੀ ਹਾਂ ਅਤੇ ਗੌਰਮਿੰਟ ਦੂਜੇ ਪਾਸੇ ਪਾਰਟੀ ਹੈ। ਮੈਂ ਪੰਥ ਵੱਲੋਂ ਚੁਣਿਆ ਹੋਇਆ ਕਮੇਟੀ ਦਾ ਪ੍ਰਧਾਨ ਹਾਂ, ਇਸ ਲਈ ਮੇਰਾ ਕੇਸ ਕਿਸੇ ਤੀਜੇ ਧਿਆਕਲ ਕੋਲ ਜਾਣਾ ਚਾਹੀਦਾ ਹੈ, ਜਿਵੇਂ ਅਮਰੀਕਾ ਜਾਂ ਫਰਾਂਸ ਦੇਸ਼ਾਂ ਦੇ ਪ੍ਰਧਾਨ ਪਾਸ। ਮੈਜਿਸਟਰੇਟ ਨੇ ਉਨ੍ਹਾਂ ਤੇ ਉਨ੍ਹਾਂ ਦੇ ਸਾਥੀਆਂ ਨੂੰ ਛੇ-ਛੇ ਮਹੀਨੇ ਦੀ ਸਜ਼ਾ ਸੁਣਾਈ। ਉਨ੍ਹਾਂ ਸ੍ਰੀ ਅੰਮ੍ਰਿਤਸਰ ਕਚਹਿਰੀ ਦੇ ਅਹਾਤੇ ਵਿਚ ਜੇਲ੍ਹ ਦੀ ਗੱਡੀ ਵਿਚ ਬੈਠਣ ਤੋਂ ਪਹਿਲਾਂ ਖਾਲਸੇ ਅਤੇ ਦੇਸ਼-ਵਾਸੀਆਂ ਨੂੰ ਸੰਦੇਸ਼ ਦਿੰਦੇ ਹੋਏ ਕਿਹਾ, "ਤੋਸ਼ੇਖਾਨੇ ਦੀਆਂ ਚਾਬੀਆਂ ਜਬਰਦਸਤੀ ਖੋਹ ਲਈਆਂ ਹਨ। ਮੈਂ ਤੁਹਾਨੂੰ ਯਕੀਨ ਦਿਵਾਉਂਦਾ ਹਾਂ ਕਿ ਜਿੱਤ ਖਾਲਸੇ ਦੀ ਹੋਵੇਗੀ। ਸਰਕਾਰ ਨੂੰ ਝੁੱਕਣਾ ਪਵੇਗਾ। ਸ੍ਰੀ ਦਰਬਾਰ ਸਾਹਿਬ ਦੀ ਚਾਬੀਆਂ ਖ਼ੁਦ ਸਾਡੇ ਪਾਸ ਆਉਣਗੀਆਂ ਤੇ ਇਹ ਚਾਬੀਆਂ ਨਾ ਕੇਵਲ ਸ੍ਰੀ ਦਰਬਾਰ ਸਾਹਿਬ ਦੇ ਤੋਸ਼ੇਖਾਨੇ ਨੂੰ ਹੀ ਖੋਲ੍ਹਣਗੀਆ, ਸਗੋਂ ਦੇਸ਼ ਦੀ ਗ਼ੁਲਾਮੀ ਦੇ ਜਿੰਦਰੇ ਇਨ੍ਹਾਂ ਚਾਬੀਆਂ ਨਾਲ ਖੁੱਲ੍ਹ ਜਾਣਗੇ ਤੇ ਭਾਰਤ ਅਜ਼ਾਦ ਹੋ ਜਾਏਗਾ। ਇਹ ਗੱਲ ਸੱਚ ਸਾਬਤ ਹੋਈ। ਖਾਲਸੇ ਦੀਆਂ ਕੁਰਬਾਨੀਆਂ ਅੱਗੇ ਸਰਕਾਰ ਝੁੱਕ ਗਈ ਤੇ ੧੭ ਜਨਵਰੀ, ੧੯੨੨ ਈ: ਨੂੰ ਸ. ਖੜਕ ਸਿੰਘ ਤੇ ਉਨ੍ਹਾਂ ਦੇ ਸਾਥੀਆਂ ਨੂੰ ਜੇਲ੍ਹ 'ਚੋਂ ਰਿਹਾਅ ਕਰ ਦਿੱਤਾ ਗਿਆ। ਡੀ. ਸੀ. ਸ੍ਰੀ ਅੰਮ੍ਰਿਤਸਰ ਨੇ ਆਪ ਸ੍ਰੀ ਅਕਾਲ ਤਖਤ ਸਾਹਿਬ 'ਤੇ ਜਾ ਕੇ ਉਨ੍ਹਾਂ ਨੂੰ ਚਾਬੀਆਂ ਸੌਂਪੀਆਂ।

ਚਾਬੀਆਂ ਦੇ ਮੋਰਚੇ ਦੀ ਸ਼ਾਨਦਾਨ ਜਿੱਤ ਮਗਰੋਂ ਸਿੱਖਾਂ ਨੇ ਉਨ੍ਹਾਂ ਨੂੰ ਸਤਿਕਾਰ ਨਾਲ "ਪੰਥ ਦਾ ਬੇਤਾਜ ਬਾਦਸ਼ਾਹ" ਕਹਿਣਾ ਸ਼ੁਰੂ ਕਰ ਦਿੱਤਾ। ਉਹ ਉਮਰ ਵਿਚ ਵੀ ਵਡੇਰੇ ਸਨ ਤੇ ਦਾੜ੍ਹੀ ਵੀ ਚਿੱਟੀ ਹੋਣ ਕਰਕੇ ਉਨ੍ਹਾਂ ਨੂੰ ਸਰਦਾਰ ਦੀ ਥਾਂ 'ਬਾਬਾ' ਕਹਿਣਾ ਸ਼ੁਰੂ ਕਰ ਦਿੱਤਾ ਗਿਆ। ਬਾਬਾ ਜੀ ਦੀ ਵਧਦੀ ਤਾਕਤ ਵੇਖ ਕੇ ਅੰਗਰੇਜ਼ ਸਰਕਾਰ ਬਹੁਤ ਦੁਖੀ ਸੀ। ਦੂਜੇ ਪਾਸੇ ਖਾਲਸੇ ਨੇ ਗੁਰੂ ਕੇ ਬਾਗ ਦੇ ਮੋਰਚੇ ਦੀਆਂ ਤਿਆਰੀਆਂ ਕਰ ਲਈਆਂ।

ਬਾਬਾ ਜੀ ਨੂੰ ਫਿਰ ਇਕ ਬਾਗੀ ਤਕਰੀਰ ਕਰਨ 'ਤੇ ਗ੍ਰਿਫ਼ਤਾਰ ਕਰ ਲਿਆ ਗਿਆ ਤੇ ਪੰਜ ਸਾਲ ਦੀ ਕੈਦ ਹੋਈ। ਇਸ ਪਿੱਛੋਂ ਇਤਿਹਾਸਿਕ ਗੁਰੂ ਕੇ ਬਾਗ ਦਾ ਮੋਰਚਾ ਸ਼ੁਰੂ ਕਰ ਦਿੱਤਾ ਗਿਆ। ਬੀ. ਟੀ. ਦੀਆਂ ਡਾਂਗਾਂ ਵੀ ਖਾਲਸੇ ਦੇ ਸਬਰ ਅੱਗੇ ਹਾਰ ਗਈਆਂ। ਗੁਰੂ ਕੇ ਬਾਗ ਵਿਚ ਸਿੱਖਾਂ ਦਾ ਸ਼ਾਂਤਮਈ ਅਨੁਸ਼ਾਸਨ ਵੇਖ ਕੇ ਅੰਗਰੇਜ਼ ਪਾਦਰੀ ਸੀ.ਐਫ. ਐਂਡਰੀਊਜ਼ ਇਹ ਲਿਖਣ ਲਈ ਮਜਬੂਰ ਹੋਇਆ, "ਪੱਛਮ ਨੇ ਤਾਂ ਇਕ ਮਸੀਹ ਦੇਖਿਆ

ਹੈ, ਪਰ ਮੈਂ ਗੁਰੂ ਕੇ ਬਾਗ ਵਿਚ ਅਨੇਕਾਂ ਮਸੀਹ ਦੇਖੇ ਹਨ।" ਗੁਰੂ ਕੇ ਬਾਗ ਵਿਚ ਪੈਨਸ਼ਨੀਏ ਫੌਜੀ ਵੀ ਮੈਦਾਨ ਵਿਚ ਨਿੱਤਰੇ ਅਤੇ ਅਨੇਕਾਂ ਮਾਸੂਮ ਬੱਚਿਆਂ ਨੇ ਵੀ ਜੇਲ੍ਹਾਂ ਦੀਆਂ ਕੋਠੜੀਆਂ ਵਿਚ ਗੁਰਦੁਆਰਾ ਸਾਹਿਬ ਦੀ ਅਜ਼ਾਦੀ ਲਈ ਘੋਰ ਤਪੱਸਿਆ ਕੀਤੀ। ਬਾਬਾ ਖੜਕ ਸਿੰਘ ਦਾ ਨਾਂ ਕੁਰਬਾਨੀ ਦਾ ਚਿੰਨ੍ਹ ਬਣ ਗਿਆ ਸੀ। ਗਿਆਨੀ ਸੋਹਣ ਸਿੰਘ 'ਸੀਤਲ' ਨੇ ਲਿਖਿਆ ਹੈ, "ਦੁਖਾਂ ਵੇਲੇ ਜੋ ਦੇਵੇਗੀ ਧੀਰ ਸੀਤਲ, ਖੜਕ ਸਿੰਘ ਦੀ ਫੋਟੋ ਵਿਖਾ ਆਵਾਂ।" ਇਨ੍ਹਾਂ ਅੱਖਰਾਂ ਵਿਚ ਇਕ ਮਾਂ ਦਾ ਆਪਣੇ ਮਾਸੂਮ ਬੱਚੇ, ਜੋ ਜੇਲ੍ਹ ਵਿਚ ਕੈਦ ਬੈਠਾ ਹੈ, ਲਈ ਲੁਕਵਾਂ ਵਲਵਲਾ ਤੇ ਬਾਬਾ ਜੀ ਲਈ ਸਤਿਕਾਰ ਭਰਿਆ ਹੈ।

ਦਸੰਬਰ, ੧੯੨੨ ਈ: ਵਿਚ ਪੰਜਾਬ ਸਰਕਾਰ ਨੇ ਜੇਲ੍ਹ ਵਿਚ ਕੈਦ ਹੋਏ ਦੇਸ਼-ਭਗਤਾਂ 'ਤੇ ਕਾਲੀ ਦਸਤਾਰ ਬੰਨ੍ਹਣ ਤੇ ਗਾਂਧੀ ਟੋਪੀ ਪਹਿਨਣ 'ਤੇ ਪਾਬੰਦੀ ਲਗਾ ਦਿੱਤੀ। ਬਾਬਾ ਜੀ ਨੇ ਇਸ ਪਾਬੰਦੀ ਦਾ ਵਿਰੋਧ ਕੀਤਾ ਤੇ ਕਾਲੀ ਦਸਤਾਰ ਉਤਾਰਨ ਤੋਂ ਇਨਕਾਰ ਕਰ ਦਿੱਤਾ। ਰੋਸ ਵਜੋਂ ਬਾਬਾ ਜੀ ਨੇ ਡੇਰਾ ਗਾਜ਼ੀ ਖਾਨ (ਹੁਣ ਪਾਕਿਸਤਾਨ) ਦੀ ਜੇਲ੍ਹ ਵਿਚ ਕਛਹਿਰੇ ਤੋਂ ਸਿਵਾ, ਸਾਰੇ ਕੱਪੜੇ ਉਤਾਰ ਦਿੱਤੇ ਤੇ ਸਾਢੇ ਪੰਜ ਸਾਲ ਨੰਗੇ ਪਿੰਡੇ ਕੱਟੇ। ਅਖੀਰ ਅੰਗਰੇਜ਼ ਸਰਕਾਰ ਨੂੰ ਝੁੱਕਣਾ ਪਿਆ ਤੇ ਕਾਲੀ ਦਸਤਾਰ ਤੇ ਗਾਂਧੀ ਟੋਪੀ ਤੋਂ ਪਾਬੰਦੀ ਹਟਾ ਲਈ।

ਬਾਬਾ ਜੀ ਜਿੱਥੇ ਫੌਲਾਦੀ ਹੌਂਸਲੇ ਵਾਲੇ ਸਨ, ਉੱਥੇ ਨਿਡਰ ਤੇ ਨਿਧੜਕ ਲੀਡਰ ਵੀ ਸਨ। ਉਹ ਕੋਮਲ-ਚਿੱਤ ਵੀ ਬਹੁਤ ਸਨ। ਉਹ ਕਿਸੇ ਦਾ ਨਿੱਕਾ ਜਿਹਾ ਦੁਖ ਸੁਣ ਕੇ ਜ਼ਾਰ-ਜ਼ਾਰ ਰੋ ਪੈਂਦੇ ਸਨ, ਪਰ ਜਿਹਦੇ ਨਾਲ ਉਨ੍ਹਾਂ ਦਾ ਅਸੂਲੀ ਇਖਤਲਾਫ ਹੋਵੇ, ਉਸਦਾ ਵਿਰੋਧ ਕਰਦਿਆਂ ਜਿਹੜੇ ਲਫ਼ਜ਼ ਵਰਤਦੇ ਸਨ, ਉਨ੍ਹਾਂ ਵਿਚ ਧੜੱਲਾ ਹੁੰਦਾ ਸੀ। ਸ. ਗੁਰਬਖਸ਼ ਸਿੰਘ 'ਪ੍ਰੀਤਲੜੀ' ਆਪਣੀ ਜੀਵਨ ਕਹਾਣੀ, "ਮੰਜ਼ਿਲ ਦਿੱਸ ਪਈ" ਵਿਚ ਇਕ ਥਾਂ ਬਾਬਾ ਜੀ ਬਾਰੇ ਲਿਖਦੇ ਹਨ ਕਿ ਉਹ ਪਖੰਡੀ ਸਾਧਾਂ ਦੇ ਕਿੰਨੇ ਬਰਖ਼ਿਲਾਫ਼ ਸਨ। ਉਨ੍ਹਾਂ ਲਿਖਿਆ ਹੈ ਕਿ "ਭਾਵੇਂ ਜ਼ਿੰਦਗੀ ਉੱਤੇ ਉਨ੍ਹਾਂ ਦਾ ਦ੍ਰਿਸ਼ਟੀਕੋਣ ਬੇਲਚਕਤਾ ਦੀ ਹੱਦ ਤਕ ਧਾਰਮਿਕ ਸੀ, ਪਰ ਉਨ੍ਹਾਂ ਵਿਚ ਕਿਸੇ ਕਿਸਮ ਦਾ ਕੋਈ ਵਹਿਮ-ਭਰਮ ਨਹੀਂ ਸੀ। ਗੁਰੂ ਬਣ ਕੇ ਉਪਦੇਸ਼ ਦੇਣ ਵਾਲੇ ਪਖੰਡੀ ਸਾਧੂਆਂ, ਸੰਤਾਂ ਤੇ ਮਹੰਤਾਂ ਦੇ ਕੱਟੜ ਵਿਰੋਧੀ ਸਨ। ਇਕ ਵਾਰ ਦੀ ਗੱਲ ਮੈਨੂੰ ਯਾਦ ਹੈ ਕਿ ਬੜੀ ਮਾਨਤਾ ਵਾਲੇ ਸੰਤ ਸਾਡੇ ਸ਼ਹਿਰ ਵਿਚ ਆਏ। ਉਨ੍ਹਾਂ ਤੇ ਉਨ੍ਹਾਂ ਦੇ ਸਿੱਖਾਂ-ਸੇਵਕਾਂ ਨੂੰ ਰੋਟੀ ਵਰਜਣ ਦੀ ਛੇੜ ਜਿਹੀ ਪੈ ਗਈ। ਸਰਦਾਰ ਜੀ ਦੇ ਘਰ ਵਾਲਿਆਂ ਵੀ ਰੋਟੀ ਆਖ ਦਿੱਤੀ, ਪਰ ਜਦੋਂ ਸੰਤਾਂ ਵੱਲੋਂ ਆਈ ਖਾਣੇ ਦੀ ਭੋਜਨ-ਸੂਚੀ ਵਿਚ ਬਦਾਮ, ਗਿਰੀ,ਇਲਾਚੀਆਂ, ਮੇਵਾ, ਘਿਓ ਤੇ ਖੰਡ ਦੀ ਇਤਨੀ ਮਿਕਦਾਰ ਪੜ੍ਹੀ, ਜਿਸ ਨਾਲ ਇੱਕ ਪਰਵਾਰ ਦੀ ਸਾਰੇ ਮਹੀਨੇ ਦੀ ਲੋੜ ਪੂਰੀ ਹੋ ਸਕਦੀ ਸੀ, ਤਾਂ ਉਨ੍ਹਾਂ ਨੇ ਭੋਜਨ-ਸੂਚੀ ਪਾੜ ਦਿੱਤੀ ਤੇ ਆਖਿਆ, "ਇਹ ਪਤਾ ਵੀ ਕਰ ਲਿਆਓ ਕਿ ਸੰਤਾਂ ਦਾ ਦੰਗਲ ਕਿਹੜੇ ਪਹਿਲਵਾਨ ਨਾਲ ਪਿਆ ਹੈ।" ਇਨਸਾਨ ਨੂੰ ਗੁਰੂ ਮੰਨ ਕੇ ਪੂਜਣ ਵਾਲੀਆਂ ਸੰਸਥਾਵਾਂ ਦੇ ਉਹ ਕੱਟੜ ਵਿਰੋਧੀ ਸਨ।

੬ ਅਕਤੂਬਰ, ੧੯੬੩ ਈ: ਨੂੰ ੯੫ ਸਾਲ ਦੀ ਉਮਰ ਭੋਗ ਕੇ ਬਾਬਾ ਖੜਕ ਸਿੰਘ ਦਿੱਲੀ ਵਿਖੇ ਚਲਾਣਾ ਕਰ ਗਏ। ■

# ਸਿੱਖ ਨਵ-ਚੇਤਨਤਾ ਦੇ ਥੰਮ੍ਹ : ਭਾਈ ਵੀਰ ਸਿੰਘ

*-ਪ੍ਰੋ. ਨਵ ਸੰਗੀਤ ਸਿੰਘ**

ਭਾਈ ਵੀਰ ਸਿੰਘ ਵੀਹਵੀਂ ਸਦੀ ਦੇ ਪ੍ਰਸਿੱਧ ਪੰਜਾਬੀ ਸਾਹਿਤਕਾਰ ਅਤੇ ਯੁੱਗ-ਪੁਰਸ਼ ਹੋ ਗੁਜ਼ਰੇ ਹਨ। ਭਾਰਤ ਦੇ ਪ੍ਰਸਿੱਧ ਦਾਰਸ਼ਨਿਕ ਡਾ. ਐਸ. ਰਾਧਾਕ੍ਰਿਸ਼ਨਨ ਨੇ ਇਨ੍ਹਾਂ ਨੂੰ ਭਾਰਤ ਦੀ ਸਨਾਤਨੀ ਵਿਦਵਤਾ ਦੇ ਪ੍ਰਤੀਨਿਧ ਕਿਹਾ ਹੈ। ਡਾ. ਮੁਲਕਰਾਜ ਅਨੰਦ ਨੇ ਭਾਈ ਸਾਹਿਬ ਨੂੰ ਸਿਰਜਣਾਤਮਕ ਵੇਗ ਨੂੰ ਆਪਣੇ ਜੀਵਨ ਅਤੇ ਵਿਸ਼ਵ ਦੇ ਸੰਤੁਲਨ ਦਾ ਆਧਾਰ ਮੰਨਣ ਵਾਲੇ ਵਿਅਕਤੀ ਦਾ ਨਾਮ ਦਿੱਤਾ ਹੈ। ਸ੍ਰੀ ਹਰਿੰਦਰਨਾਥ ਚਟੋਪਾਧਿਆਇ ਨੇ ਭਾਈ ਸਾਹਿਬ ਨੂੰ ਪੰਜਾਂ ਦਰਿਆਵਾਂ ਦੀ ਧਰਤੀ ਦੇ ਛੇਵੇਂ ਦਰਿਆ ਦੀ ਉਪਾਧੀ ਦਿੱਤੀ ਹੈ। ਡਾ. ਮੋਹਨ ਸਿੰਘ ਦੀਵਾਨਾ ਨੇ ਲਿਖਿਆ ਹੈ ਕਿ ਆਪ ਸਿੱਖ ਨਵ-ਚੇਤਨਤਾ ਦੇ ਅਜਿਹੇ ਥੰਮ੍ਹ ਸਨ, ਜਿਨ੍ਹਾਂ ਨੇ ਆਪਣੇ ਜੀਵਨ, ਕਵਿਤਾ ਅਤੇ ਗੱਦ ਰਾਹੀਂ ਅਨੇਕਾਂ ਜਿੰਦੜੀਆਂ ਨੂੰ ਜੀਵਨ-ਛੋਹ ਦੇ ਕੇ ਉਤਸ਼ਾਹਿਤ ਕੀਤਾ ਅਤੇ ਪੰਜਾਬੀ ਸਾਹਿਤ ਵਿਚ ਅਭਿਵਿਅਕਤੀ ਦੇ ਨਵੀਨ ਮਾਪਦੰਡ ਸਿਰਜੇ।

ਭਾਈ ਵੀਰ ਸਿੰਘ ਦਾ ਜਨਮ ੫ ਦਸੰਬਰ, ੧੮੭੨ ਈ: ਨੂੰ ਸ੍ਰੀ ਅੰਮ੍ਰਿਤਸਰ ਦੇ ਕਟੜਾ ਗਰਬਾ ਸਿੰਘ ਵਿਖੇ ਡਾ. ਚਰਨ ਸਿੰਘ ਦੇ ਘਰ ਮਾਤਾ ਉੱਤਮ ਕੌਰ ਦੀ ਕੁੱਖੋਂ ਹੋਇਆ। ਆਪ ਦੀ ਵੰਸ਼-ਪਰੰਪਰਾ ਦਾ ਪਿਛੋਕੜ ਦੀਵਾਨ ਕੌੜਾ ਮੱਲ ਨਾਲ ਜਾ ਮਿਲਦਾ ਹੈ, ਜੋ ਅਠਾਰ੍ਹਵੀਂ ਸਦੀ ਦੇ ਪਹਿਲੇ ਅੱਧ ਵਿਚ ਲਾਹੌਰ ਦੇ ਦੀਵਾਨ ਅਤੇ ਮੁਲਤਾਨ ਦੇ ਹਾਕਮ ਬਣੇ। ਆਪਦੇ ਦਾਦਾ ਬਾਬਾ ਕਾਹਨ ਸਿੰਘ (੧੭੮੮-੧੮੭੮ ਈ:) ਸੰਸਕ੍ਰਿਤ ਦੇ ਵਿਦਵਾਨ ਸਨ ਅਤੇ ਬ੍ਰਜ-ਭਾਸ਼ਾ ਵਿਚ ਕਾਵਿ ਰਚਨਾ ਕਰਦੇ ਸਨ। ਭਾਈ ਸਾਹਿਬ ਦੇ ਪਿਤਾ ਜੀ (੧੮੫੩-੧੯੦੮ ਈ:) ਵੀ ਸੰਸਕ੍ਰਿਤ ਤੇ ਬ੍ਰਜ-ਭਾਸ਼ਾ ਦੇ ਵਿਦਵਾਨ ਸਨ ਅਤੇ ਉਨ੍ਹਾਂ ਨੂੰ ਅੰਗਰੇਜ਼ੀ ਤੇ ਫ਼ਾਰਸੀ ਦਾ ਵੀ ਕਾਫੀ ਗਿਆਨ ਸੀ। ਭਾਈ ਵੀਰ ਸਿੰਘ ਦੇ ਨਾਨਾ ਗਿਆਨੀ ਹਜ਼ਾਰਾ ਸਿੰਘ ਗੁਰਬਾਣੀ ਦੇ ਪ੍ਰਸਿੱਧ ਟੀਕਾਕਾਰ ਸਨ।

ਸਪੱਸ਼ਟ ਹੈ ਕਿ ਭਾਈ ਵੀਰ ਸਿੰਘ ਦੇ ਪਿਤਰੀ ਧਨ ਵਿਚ ਦੀਵਾਨ ਕੌੜਾ ਮੱਲ ਦੀ ਰਾਜਸੀ ਮਹੱਤਾ, ਬਾਬਾ ਕਾਹਨ ਸਿੰਘ ਦਾ ਸਾਧੂਤੱਵ, ਡਾ. ਚਰਨ ਸਿੰਘ ਦੀ ਬੁੱਧੀ-ਜੀਵਤਾ ਅਤੇ ਗਿਆਨੀ ਹਜ਼ਾਰਾ ਸਿੰਘ ਦਾ ਪਰਮਾਰਥ-ਗਿਆਨ ਸ਼ਾਮਲ ਸਨ। ਪ੍ਰਿੰ. ਸੰਤ ਸਿੰਘ (ਸੇਖੋਂ) ਦੇ ਵਿਚਾਰ ਅਨੁਸਾਰ ਅਜਿਹੇ ਪਿਤਰੀ ਧਨ ਵਾਲਾ ਪੁਰਖ ਸਮਝੋ ਉਨ੍ਹੀਵੀਂ ਸਦੀ ਦੇ ਭਾਰਤੀ ਜਾਗ੍ਰਿਤੀ ਆਤਮਕ ਵਾਤਾਵਰਨ ਵਿਚ ਕਿਸੇ ਮਹਾਨ ਕਾਰਜ ਲਈ ਹੀ ਜਨਮਿਆ ਹੁੰਦਾ ਹੈ ਤੇ ਭਾਈ ਵੀਰ ਸਿੰਘ ਦੇ ਭਾਗ ਵਿਚ ਇਹ

**ਮੁਖੀ, ਪੋਸਟ ਗ੍ਰੈਜੂਏਟ ਪੰਜਾਬੀ ਵਿਭਾਗ, ਗੁਰੂ ਕਾਸ਼ੀ ਕਾਲਜ, ਤਲਵੰਡੀ ਸਾਬੋ (ਬਠਿੰਡਾ)-੧੫੧੩੦੨; ਮੋ: ੯੪੧੭੬-੯੨੦੧੫*

ਮਹਾਨ ਕਾਰਜ ਨਿਸ਼ਚੈ ਹੀ ਅੰਕਿਤ ਹੋਇਆ।

ਭਾਈ ਸਾਹਿਬ ਨੇ ਆਪਣੀ ਮੁੱਢਲੀ ਸਿੱਖਿਆ ਆਪਣੇ ਨਾਨਾ ਗਿਆਨੀ ਹਜ਼ਾਰਾ ਸਿੰਘ ਅਤੇ ਉਨ੍ਹਾਂ ਦੇ ਸਹਿਚਾਰੀਆਂ ਤੋਂ ਪ੍ਰਾਪਤ ਕੀਤੀ। ਅੱਠ ਸਾਲ ਦੀ ਉਮਰ ਤਕ ਆਪ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪਾਠ ਵੀ ਕਰ ਲਿਆ ਸੀ। ੧੮੯੧ ਈ: ਵਿਚ ਆਪ ਨੇ ਮਿਸ਼ਨ ਸਕੂਲ, ਸ੍ਰੀ ਅੰਮ੍ਰਿਤਸਰ ਤੋਂ ਐਂਟਰੈਂਸ ਦੀ ਪ੍ਰੀਖਿਆ ਪਾਸ ਕੀਤੀ ਅਤੇ ਜ਼ਿਲ੍ਹੇ ਭਰ 'ਚੋਂ ਅੱਵਲ ਰਹਿਣ ਕਰਕੇ ਡਿਸਟ੍ਰਿਕਟ ਬੋਰਡ ਤੋਂ ਆਪ ਨੂੰ ਸੋਨੇ ਦਾ ਮੈਡਲ ਪ੍ਰਦਾਨ ਕੀਤਾ ਗਿਆ। ਇਹ ਪ੍ਰੀਖਿਆ ਪਾਸ ਕਰਨ ਤੋਂ ਦੋ ਸਾਲ ਪਹਿਲਾਂ ੧੮੮੯ ਈ: ਵਿਚ ਆਪਦਾ ਵਿਆਹ ਬੀਬੀ ਚਤੁਰ ਕੌਰ ਨਾਲ ਹੋ ਗਿਆ। ਆਪ ਦੇ ਘਰ ਦੋ ਬੇਟੀਆਂ ਬੀਬੀ ਕਰਤਾਰ ਕੌਰ (੧੮੯੨ ਈ:) ਅਤੇ ਬੀਬੀ ਸੁਸ਼ੀਲ ਕੌਰ (੧੮੯੪ ਈ:) ਪੈਦਾ ਹੋਈਆਂ। ਐਂਟਰੈਂਸ ਤੋਂ ਪਿੱਛੋਂ ਆਪ ਨੇ ਸਰਕਾਰੀ ਨੌਕਰੀ ਦਾ ਵਿਚਾਰ ਨਾ ਬਣਾਇਆ, ਕਿਉਂਕਿ ਆਪਣੇ ਪਿਤਾ ਦੇ ਪ੍ਰਭਾਵ ਹੇਠਾਂ ਅਤੇ ਉਨ੍ਹਾਂ ਦੇ ਸਫਲ ਜੀਵਨ ਸਦਕਾ ਆਪ ਦੇ ਮਨ ਵਿਚ ਸਮਾਜ ਦੀ ਖੁੱਲ੍ਹੀ ਸੇਵਾ ਦੀ ਧੁਨ ਵੱਜ ਰਹੀ ਸੀ। ਸਾਹਿਤ ਵੱਲ ਆਪ ਦੀ ਰੁਚੀ ਪ੍ਰਬਲ ਸੀ ਅਤੇ ਇਸੇ ਦੇ ਅਨੁਸਾਰ ਆਪ ਨੇ ਆਪਣਾ ਵਿਵਹਾਰ ਵੀ ਚੁਣਿਆ। ਡਾ. ਚਰਨ ਸਿੰਘ ਦੇ ਇਕ ਸਹਿਚਾਰੀ ਸ. ਵਜ਼ੀਰ ਸਿੰਘ ਨਾਲ ਮਿਲ ਕੇ ਆਪ ਨੇ 'ਵਜ਼ੀਰ ਹਿੰਦ ਪ੍ਰੈੱਸ' ਨਾਂ ਦਾ ਛਾਪਾਖਾਨਾ ਸ਼ੁਰੂ ਕੀਤਾ। ਫਿਰ 'ਖਾਲਸਾ ਟ੍ਰੈਕਟ ਸੋਸਾਇਟੀ' ਦੀ ਨੀਂਹ ਰੱਖੀ। ੧੮੯੯ ਈ: ਵਿਚ ਸਪਤਾਹਿਕ 'ਖਾਲਸਾ ਸਮਾਚਾਰ' ਜਾਰੀ ਕੀਤਾ, ਜਿਸ ਰਾਹੀਂ ਪੰਥਕ ਸਮਾਚਾਰ ਪ੍ਰਕਾਸ਼ਿਤ ਕਰਨ ਦੇ ਨਾਲ-ਨਾਲ ਸਿੱਖੀ ਸਿਧਾਂਤ, ਗੁਰਬਾਣੀ ਤੇ ਗੁਰਮਤਿ ਦੀ ਸਿੱਖਿਆ ਦੇ ਪ੍ਰਚਾਰ ਦਾ ਕੰਮ ਅਰੰਭਿਆ। ਇਹ ਪੱਤਰ ਅਜੇ ਤਕ ਨਿਰਵਿਘਨ ਪ੍ਰਕਾਸ਼ਿਤ ਹੋ ਰਿਹਾ ਹੈ।

ਸਾਹਿਤ ਦੇ ਖੇਤਰ ਵਿਚ ਭਾਈ ਸਾਹਿਬ ਨੇ ਬਹੁਪੱਖੀ ਹਿੱਸਾ ਪਾਇਆ। ਕਵਿਤਾ ਤੋਂ ਬਿਨਾਂ ਉਨ੍ਹਾਂ ਨੇ ਨਾਵਲ, ਨਾਟਕ, ਵਾਰਤਕ, ਸੰਪਾਦਨ ਤੇ ਸਟੀਕ ਦੇ ਖੇਤਰ ਵਿਚ ਕਾਫੀ ਗੰਭੀਰ ਰਚਨਾਵਾਂ ਦੇ ਕੇ ਨਵੀਂਆਂ ਲੀਹਾਂ ਪਾਈਆਂ। ਉਨ੍ਹਾਂ ਦੀਆਂ ਸਮੁੱਚੀਆਂ ਰਚਨਾਵਾਂ ਦਾ ਵੇਰਵਾ ਇਸ ਪ੍ਰਕਾਰ ਹੈ:-

**ਕਵਿਤਾ:** ਨਿਨਾਣ-ਭਰਜਾਈ ਦੀ ਸਿੱਖਿਆਦਾਇਕ ਵਾਰਤਾਲਾਪ (੧੮੯੯, ਟ੍ਰੈਕਟ), ਰਾਣਾ ਸੂਰਤ ਸਿੰਘ (੧੯੦੪, ਮਹਾਂਕਾਵਿ ਅੰਗਰੇਜ਼ੀ ਅਨੁਵਾਦ: ਸ. ਗੁਰਬਚਨ ਸਿੰਘ ਤਾਲਿਬ ਵੱਲੋਂ 'ਭਾਈ ਵੀਰ ਸਿੰਘ 'ਜ਼ ਦ ਐਪਿਕ ਆਫ਼ ਰਾਨਾ ਸੂਰਤ ਸਿੰਘ' ਦੇ ਨਾਂ ਹੇਠ, ੧੯੮੬), ਲਹਿਰਾਂ ਦੇ ਹਾਰ (੧੯੨੧), ਮਟਕ ਹੁਲਾਰੇ (੧੯੨੨, ਹਿੰਦੀ ਅਨੁਵਾਦ: ਕੇਵਲ ਕ੍ਰਿਸ਼ਨ ਮਿੱਤਲ ਵੱਲੋਂ, ੧੯੬੯), ਬਿਜਲੀਆਂ ਦੇ ਹਾਰ, ਪ੍ਰੀਤ ਵੀਣਾ (੧੯੨੯), ਕੰਬਦੀ ਕਲਾਈ (੧੯੩੩), ਲਹਿਰ ਹੁਲਾਰੇ (੧੯੫੧), ਬਾਰਾਂਮਾਹ ਕੰਤ ਮਹੇਲੀ (੧੯੫੨), ਮੇਰੇ ਸਾਈਆਂ ਜੀਓ (੧੯੫੩), ਸਿੱਕਾ, ਸਧਰਾਂ, ਬਿਰਹੇ ਤੇ ਜੋਦੜੀਆਂ (੧੯੭੩, ਸੰਪਾ: ਸ. ਮਹਾਂ ਸਿੰਘ), ਭਾਈ ਵੀਰ

ਸਿੰਘ ਦੀਆਂ ਚੋਣਵੀਆਂ ਕਵਿਤਾਵਾਂ (੧੯੭੩, ਸੰਪਾ: ਡਾ. ਹਰਿਭਜਨ ਸਿੰਘ), ਸਾਹਿਤਕ ਕਲੀਆਂ (੧੯੭੩, ਸੰਪਾ: ਸ. ਮਹਾਂ ਸਿੰਘ), ਆਵਾਜ਼ ਆਈ (੧੯੭੪, ਸੰਪਾ: ਸ. ਮਹਾਂ ਸਿੰਘ), ਪਿਆਰ ਅੱਥਰੂ (੧੯੮੦, ਸੰਪਾ: ਭਾਈ ਵੀਰ ਸਿੰਘ ਸਾਹਿਤ ਸਦਨ), ਭਾਈ ਵੀਰ ਸਿੰਘ ਦੀ ਚੋਣਵੀ ਕਵਿਤਾ (੧੯੮੪, ਭਾਸ਼ਾ ਵਿਭਾਗ, ਪੰਜਾਬ), ਅਰਸ਼ੀ ਛੋਹ (੧੯੯੨, ਸੰਪਾ: ਸ. ਜਗਜੀਤ ਸਿੰਘ ਗੁਲੇਰੀਆ)

**ਨਾਵਲ:** ਸੁੰਦਰੀ (੧੮੯੮, ਹਿੰਦੀ ਅਨੁਵਾਦ– ਭਾਈ ਵੀਰ ਸਿੰਘ ਸਾਹਿਤ ਸਦਨ ਵੱਲੋਂ ੧੯੮੨, ਅੰਗਰੇਜ਼ੀ ਅਨੁਵਾਦ: ਸ. ਗੋਬਿੰਦ ਸਿੰਘ ਮਨਸੁਖਾਨੀ ਵੱਲੋਂ ੧੯੮੩), ਬਿਜੈ ਸਿੰਘ (੧੮੯੯, ਅੰਗਰੇਜ਼ੀ ਅਨੁਵਾਦ: ਸ. ਦੇਵਿੰਦਰ ਸਿੰਘ (ਦੁੱਗਲ) ਵੱਲੋਂ ੧੯੮੩), ਸਤਵੰਤ ਕੌਰ (ਭਾਗ ੧; ੧੮੯੯–੧੯੦੦; ਭਾਗ ੨, ੧੯੨੭; ਹਿੰਦੀ ਅਨੁਵਾਦ: ਭਾਈ ਵੀਰ ਸਿੰਘ ਸਾਹਿਤ ਸਦਨ ਵੱਲੋਂ ੧੯੮੪, ਅੰਗਰੇਜ਼ੀ ਅਨੁਵਾਦ: ਡਾ. ਉਜਾਗਰ ਸਿੰਘ ਵੱਲੋਂ), ਸੁਭਾਗ ਜੀ ਦਾ ਸੁਧਾਰ ਹੱਥੀਂ ਬਾਬਾ ਨੌਧ ਸਿੰਘ (੧੯੨੩, ਦੋ ਭਾਗਾਂ ਵਿਚ; ਹਿੰਦੀ ਅਨੁਵਾਦ: ਭਾਈ ਵੀਰ ਸਿੰਘ ਸਾਹਿਤ ਸਦਨ ਵੱਲੋਂ 'ਬਾਬਾ ਨੌਧ ਸਿੰਘ ਦੁਆਰਾ ਸੁਭਾਗ ਜੀ ਕਾ ਸੁਧਾਰ' ਨਾਂ ਹੇਠ, ੧੯੭੩)

**ਨਾਟਕ:** ਰਾਜਾ ਲਖਦਾਤਾ ਸਿੰਘ (੧੯੧੦)

**ਵਾਰਤਕ :** ਅਮਰ ਲੇਖ (੧੯੬੮), ਪਿਆਰੇ ਜੀਓ (੧੯੭੬, ਭਾਈ ਵੀਰ ਸਿੰਘ ਜੀ ਦੀਆਂ ਚਿੱਠੀਆਂ, ਸੰਪਾਦਕ: ਸ੍ਰੀ ਵਿਸ਼ਵਨਾਥ ਤਿਵਾੜੀ), ਵੀਰ ਪੱਤਰਾਵਲੀ (੧੯੯੧, ਸੰਪਾ: ਸ. ਜਗਜੀਤ ਸਿੰਘ ਗੁਲੇਰੀਆ)

**ਜੀਵਨੀਆਂ:** ਸ੍ਰੀ ਗੁਰੂ ਕਲਗੀਧਰ ਚਮਤਕਾਰ (੧੯੨੫, ਹਿੰਦੀ ਅਨੁ: ਭਾਈ ਵੀਰ ਸਿੰਘ ਸਾਹਿਤ ਸਦਨ ਵੱਲੋਂ), ਸ੍ਰੀ ਗੁਰੂ ਨਾਨਕ ਚਮਤਕਾਰ (੧੯੨੮, ਹਿੰਦੀ ਅਨੁਵਾਦ ਭਾਈ ਵੀਰ ਸਿੰਘ ਸਾਹਿਤ ਸਦਨ ਵੱਲੋਂ, ੧੯੬੨–੬੭), ਸੰਤ ਗਾਥਾ (੧੯੩੮), ਅਸ਼ਟ ਗੁਰ ਚਮਤਕਾਰ (ਭਾਗ–੧; ੧੯੫੧; ਭਾਗ–੨; ੧੯੬੮, ਭਾਗ–੩; ੨੦੦੦), ਸੰਤ ਬਿਮਲਾ ਸਿੰਘ (੧੯੭੬), ਸ੍ਰੀ ਕਲਗੀਧਰ ਚਮਤਕਾਰ–੨ (ਉਤਰਾਰਧ,੧੯੯੯)

**ਸੱਭਿਆਚਾਰ:** ਦੇਵੀ ਪੂਜਨ ਪੜਤਾਲ (੧੯੩੬)

**ਧਰਮ ਤੇ ਫ਼ਲਸਫ਼ਾ:** ਗੁਰਮਤਿ ਨਾਮ, ਸੰਪਾ: ਭਾਈ ਵੀਰ ਸਿੰਘ ਸਟੱਡੀ ਸਰਕਲ), ਗੁਰਮੁਖ ਸਿੱਖਿਆ (੧੯੬੯, ਸੰਪਾ: ਗੁਰਦਿੱਤ ਸਿੰਘ ਮਲਹਨ)

**ਬਾਲ ਸਾਹਿਤ:** ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਗੁਰਬਾਲਮ ਸਾਖੀਆਂ (੧੯੫੩), ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀਆਂ ਗੁਰਬਾਲਮ ਸਾਖੀਆਂ (੧੯੫੫)

**ਕੋਸ਼:** ਗੁਰੂ ਗ੍ਰੰਥ ਕੋਸ਼ (੧੯੨੭), ਸੰਥਿਆ ਸ੍ਰੀ ਗੁਰੂ ਗ੍ਰੰਥ ਸਾਹਿਬ (੧੯੫੮–੬੨, ਸੰਪਾ: ਡਾ. ਬਲਬੀਰ ਸਿੰਘ, ਸੱਤ ਸੈਂਚੀਆਂ)

**ਸੰਪਾਦਨ:** ਸਿਖਾਂ ਦੀ ਭਗਤ ਮਾਲਾ (੧੯੧੨), ਸ਼ਹੀਦ ਰਤਨ ਸਿੰਘ ਭੰਗੂ: ਪ੍ਰਾਚੀਨ

ਪੰਥ ਪ੍ਰਕਾਸ਼ (੧੯੧੪), ਪੁਰਾਤਨ ਜਨਮ ਸਾਖੀ (੧੯੨੯), ਸ੍ਰੀ ਗੁਰਪ੍ਰਤਾਪ ਸੂਰਜ ਗ੍ਰੰਥਾਵਲੀ ਸਟਿੱਪਣ (੧੯੨੭-੩੩, ੧੪ ਜਿਲਦਾਂ, ਮੂਲ ਲੇਖਕ: ਭਾਈ ਸੰਤੋਖ ਸਿੰਘ)

**ਅਨੁਵਾਦ:** ਗੰਜਨਾਮਾ (੧੯੧੪, ਭਾਈ ਨੰਦਲਾਲ ਗੋਯਾ ਦੀ ਫ਼ਾਰਸੀ ਰਚਨਾ), ਭਰਥਰੀ ਹਰਿ: ਜੀਵਨ ਤੇ ਨੀਤੀ ਸ਼ਤਕ (੧੯੧੬)

**ਟੀਕਾ:** ਪੰਜ ਗ੍ਰੰਥੀ ਸਟੀਕ (੧੯੫੦, ਜਪੁ ਜੀ ਸਾਹਿਬ, ਹਜ਼ਾਰੇ ਦੇ ਸ਼ਬਦ, ਰਹਰਾਸਿ, ਕੀਰਤਨ ਸੋਹਿਲਾ, ਦਖਣੀ ਓਅੰਕਾਰ, ਸਿਧ ਗੋਸਟਿ, ਅਨੰਦ ਸਾਹਿਬ, ਬਾਵਨ ਅੱਖਰੀ, ਸੁਖਮਨੀ ਸਾਹਿਬ, ਆਸਾ ਦੀ ਵਾਰ- ਦਸ ਬਾਣੀਆਂ ਦਾ ਭਾਵਅਰਥੀ ਟੀਕਾ ਦਰਜ)

**ਅੰਗਰੇਜ਼ੀ ਵਿਚ:** ਨਰਗਿਸ: ਸੌਂਗਜ਼ ਆਫ਼ ਏ ਸਿੱਖ (੧੯੬੧, ਪੰਜਾਬੀ ਤੋਂ ਅਨੁਵਾਦ: ਪ੍ਰੋ. ਪੂਰਨ ਸਿੰਘ)

ਆਪਣੇ ਸਮੇਂ ਦੇ ਬਹੁਤ ਸਾਰੇ ਵਿਦਵਾਨਾਂ ਨਾਲ ਆਪ ਦੇ ਸਾਹਿਤਕ ਸੰਬੰਧ ਸਨ। ਆਧੁਨਿਕ ਕਾਲ ਦੇ ਮੁੱਢਲੇ ਪੰਜਾਬੀ ਕਵੀਆਂ ਜਿਵੇਂ ਕਿ ਮੌਲਾ ਬਖ਼ਸ਼ ਕੁਸ਼ਤਾ, ਚਰਨ ਸਿੰਘ ਸ਼ਹੀਦ, ਪ੍ਰੋ. ਪੂਰਨ ਸਿੰਘ, ਧਨੀ ਰਾਮ ਚਾਤ੍ਰਿਕ ਦੀ ਰਚਨਾਤਮਕ ਪ੍ਰਤਿਭਾ ਨੂੰ ਚਮਕਾਉਣ ਵਿਚ ਆਪ ਦਾ ਵਿਸ਼ੇਸ਼ ਯੋਗਦਾਨ ਹੈ। ਪ੍ਰੋ. ਪੂਰਨ ਸਿੰਘ ਆਪ ਦੇ ਇਸ ਯੋਗਦਾਨ ਨੂੰ ਸਵੀਕਾਰਦਾ ਹੋਇਆ ਲਿਖਦਾ ਹੈ: "ਉਸ ਸੁਭਾਗ ਘੜੀ ਗੁਰੂ ਜੀ ਦੇ ਦਰ 'ਤੇ ਇਕ ਮਹਾਂਪੁਰਖ (ਭਾਈ ਵੀਰ ਸਿੰਘ) ਦੇ ਦੀਦਾਰ ਹੋਏ, ਪਰ ਆਪ ਦੇ ਕਿਰਪਾ-ਕਟਾਖਸ਼ ਨਾਲ ਪੰਜਾਬੀ ਸਾਹਿਤਯ ਦਾ ਸਾਰਾ ਬੋਧ ਤੇ ਗਿਆਨ ਦੀ ਉਡਾਰੀ ਆਈ। ਕਵਿਤਾ ਵੀ ਮਿਲੀ ਤੇ ਉਸੀ ਮਿਹਰ ਦੀ ਨਜ਼ਰ ਵਿਚ ਮਿੱਠੇ ਸਾਧ ਵਚਨ ਵਿਚ ਮੈਨੂੰ ਪੰਜਾਬੀ ਆਪ ਮੁਹਾਰੀ ਆਈ।"

ਭਾਈ ਸਾਹਿਬ ਦੀਆਂ ਕਵਿਤਾਵਾਂ ਦੇ ਵਿਸ਼ੇ ਸਰਬਾਂਗੀ ਹਨ, ਜਿਨ੍ਹਾਂ ਵਿਚ ਆਪ ਨੇ ਆਪਣੇ ਕਾਵਿ ਸਿਧਾਂਤ ਨੂੰ ਸਪੱਸ਼ਟ ਕਰਨ ਦੇ ਨਾਲ-ਨਾਲ ਕਾਵਿ ਦਾ ਸਰੂਪ, ਸੁੰਦਰਤਾ, ਨੈਤਿਕ ਸਿੱਖਿਆ, ਨਿੱਜੀ ਭਾਵਾਂ ਦੀ ਅਭਿਵਿਅਕਤੀ, ਪ੍ਰਕਿਰਤੀ ਚਿਤਰਣ, ਗੁਰਮਤਿ ਦੀ ਵਿਆਖਿਆ ਆਦਿ ਨੂੰ ਵੀ ਰੇਖਾਂਕਿਤ ਕੀਤਾ ਹੈ।

ਭਾਈ ਵੀਰ ਸਿੰਘ ਵੱਲੋਂ ਰਚਿਆ ਸਾਰਾ ਸਾਹਿਤ ਹੀ ਧਾਰਮਿਕ ਹੈ। ਆਪ ਗੁਰਮਤਿ ਦੇ ਵਿਆਖਿਆਕਾਰ ਸਨ। ਜੋ ਕੰਮ ਭਾਈ ਗੁਰਦਾਸ ਜੀ ਨੇ ਸਤਾਰ੍ਹਵੀਂ ਸਦੀ ਵਿਚ ਕੀਤਾ ਸੀ, ਉਹੀ ਭਾਈ ਵੀਰ ਸਿੰਘ ਨੇ ਵੀਹਵੀਂ ਸਦੀ ਵਿਚ ਕੀਤਾ। ਸੱਚਮੁਚ ਭਾਈ ਵੀਰ ਸਿੰਘ, ਭਾਈ ਗੁਰਦਾਸ ਜੀ ਦੇ ਆਧੁਨਿਕ ਸੰਸਕਰਣ ਹਨ। ਉਨ੍ਹਾਂ ਦੀ ਹਰ ਕਵਿਤਾ ਵਿਚ ਗੁਰਮਤਿ ਦੇ ਕਿਸੇ ਸਿਧਾਂਤ ਦੀ ਸਪੱਸ਼ਟ/ਅਸਪੱਸ਼ਟ ਰੂਪ ਵਿਚ ਵਿਆਖਿਆ ਮਿਲ ਜਾਂਦੀ ਹੈ। "ਰਾਣਾ ਸੂਰਤ ਸਿੰਘ" ਤਾਂ ਹੈ ਹੀ ਗੁਰਮਤਿ ਦੀ ਵਿਆਖਿਆ ਦਾ ਗ੍ਰੰਥ। ਸ੍ਰਿਸ਼ਟੀ ਦੀ ਉਤਪਤੀ ਕਦੋਂ ਤੇ ਕਿਵੇਂ ਹੋਈ? ਹਰ ਵਿਅਕਤੀ

ਇਸ ਪ੍ਰਸ਼ਨ ਦਾ ਉੱਤਰ ਜਾਣਨ ਲਈ ਉਤਸੁਕ ਹੈ।

*ਜਾਣੇ ਸਿਰਜਣਹਾਰ ਅਪਣੇ ਭੇਤ ਨੂੰ,*
*ਅਸੀਂ ਨ ਸਕਦੇ ਜਾਣ ਕਰਨੇ ਓਸਦੇ।*

ਮਨੁੱਖ ਮਨੁੱਖ ਅੱਗੇ ਹੱਥ ਅੱਡਦਾ ਹੈ, ਉਸ ਨੂੰ ਆਪਣਾ ਸਹਾਰਾ ਸਮਝਦਾ ਹੈ, ਪਰ ਪਰਮਾਤਮਾ ਨੂੰ ਭੁੱਲ ਜਾਂਦਾ ਹੈ। ਇਸ ਪ੍ਰਵਿਰਤੀ ਦਾ ਖੰਡਨ ਸ੍ਰੀ ਗੁਰੂ ਅਰਜਨ ਦੇਵ ਜੀ ਨੇ "ਸੁਖਮਨੀ ਸਾਹਿਬ" ਵਿਚ ਕੀਤਾ ਹੈ। ਰਾਣਾ ਸੂਰਤ ਸਿੰਘ ਵਿਚ ਅਜਿਹੇ ਭਾਵ ਇਉਂ ਪ੍ਰਗਟ ਹੋਏ ਹਨ:

*ਪਰਮੇਸ਼ਰ ਹੈ ਆਪ ਰਾਖਾ ਸਭਸ ਦਾ,*
*ਮਾਨਸ ਸੰਦੀ ਟੇਕ ਝੂਠੀ ਹੋਂਵਦੀ।*

ਇਸ ਮਹਾਂਕਾਵਿ ਦੇ 'ਉਡਾਰੀ' ਵਾਲੇ ਕਾਂਡ ਵਿਚ ਜਪੁ ਜੀ ਸਾਹਿਬ ਦੇ ਪੰਜ ਖੰਡਾਂ ਦੀ ਵਿਸਤ੍ਰਿਤ ਵਿਆਖਿਆ ਮਿਲਦੀ ਹੈ। ਗੁਰਬਾਣੀ ਵਿਚ ਪਰਮਾਤਮਾ ਦੇ ਨਿਰਗੁਣ ਤੇ ਸਰਗੁਣ ਦੋਹਾਂ ਸਰੂਪਾਂ ਦਾ ਚਿਤਰਣ ਮਿਲਦਾ ਹੈ। ਪ੍ਰੀਤਮ ਦੀ ਸੁੰਦਰਤਾ ਜਿਵੇਂ ਗੁਰਬਾਣੀ ਵਿਚ ਉਪਲਬਧ ਹੈ ਉਂਝ ਹੀ ਭਾਈ ਵੀਰ ਸਿੰਘ ਵੀ ਆਪਣੇ ਪ੍ਰੀਤਮ ਦੀ ਸੁੰਦਰਤਾ ਤੋਂ ਕੁਰਬਾਨ ਜਾਂਦੇ ਹਨ:

*ਰੰਗ ਰੂਪ ਦੇ ਤੀਰ ਵਸਾਨੀਆਂ,*
*ਨੂਰ ਅੱਖੀਆਂ ਵਿਚ ਸਮਾਨੀਆਂ,*
*ਨੂਰੋ ਨੂਰ ਹੋਵੰਦੜੀ ਜਾਨੀਆਂ,*
*ਨੂਰ ਨੂਰੀਆਂ ਨੂੰ ਪਈ ਲਾਨੀਆਂ।* *(ਚੜ੍ਹ ਚੱਕ ਤੇ ਚੱਕ ਘੁਮਾਨੀਆਂ)*

ਭਾਈ ਵੀਰ ਸਿੰਘ ਗੁਰਮਤਿ ਦੇ ਢਾਡੀ ਸਨ। ਜਿਵੇਂ ਗੁਰਬਾਣੀ ਵਿਚ ਪਰਮਾਤਮਾ ਨੂੰ ਘਟ-ਘਟ ਵਿਚ ਵੱਸਿਆ ਦੱਸ ਕੇ ਕਿਸੇ ਦੇ ਦਿਲ ਨੂੰ ਸੱਟ ਪਹੁੰਚਾਉਣ ਤੋਂ ਰੋਕਿਆ ਹੈ, ਤਿਵੇਂ ਹੀ ਭਾਈ ਸਾਹਿਬ ਪੱਥਰਾਂ ਨੂੰ ਟੁੱਟਦਿਆਂ ਵੇਖ ਕੇ ਪਸੀਜ ਉੱਠਦੇ ਹਨ :

*ਪੱਥਰ ਤੋੜੇ ਦਿਲ ਪਏ ਟੁਟਦੇ, ਦਿਲ ਕਾਬਾ ਰੱਬਾਣੇ।*
*ਮਾਰੇਂ ਹਥੌੜਾ ਸਾਨੂੰ ਪਰ ਤੱਕ, ਸੱਟ ਪਵੇ ਰੱਬ ਘਰ ਨੂੰ,*
*ਘਟ ਘਟ ਦੇ ਵਿਚ ਵਸਦਾ ਜਿਹੜਾ, ਤੂੰ ਕੀਹਨੂੰ ਰੱਬ ਪਛਾਣੇ?*

ਭਾਈ ਸਾਹਿਬ ਨੇ ਆਪਣੇ ਸੌਂਦਰਯ-ਸੰਕਲਪ ਦੀ ਪਰਿਭਾਸ਼ਾ ਅਤੇ ਵਿਆਖਿਆ ਲਈ 'ਖੇੜਾ' ਪਦ ਦਾ ਪ੍ਰਯੋਗ ਕੀਤਾ ਹੈ। ਖੇੜਾ ਗੁਰਬਾਣੀ ਦੇ 'ਵਿਗਾਸ' ਸ਼ਬਦ ਦਾ ਭਾਵ ਰੱਖਦਾ ਹੈ। ਭਗਤ ਜਾਂ ਬ੍ਰਹਮ ਗਿਆਨੀ ਸਦਾ ਵਿਗਾਸ ਜਾਂ ਖੇੜੇ ਦੀ ਅਵਸਥਾ ਵਿਚ ਵਿਚਰਦੇ ਹਨ। ਇਹ ਇਕ ਅਜਿਹੀ ਅਵਸਥਾ ਹੈ, ਜਿੱਥੇ ਮਨ ਸਦਾ ਅਡੋਲ ਅਤੇ ਅਨੰਦ ਵਿਚ ਰਹਿੰਦਾ ਹੈ। ਪ੍ਰਸਥਿਤੀਆਂ ਜਿਸ ਦੇ ਮਨ ਨੂੰ ਡਾਵਾਂਡੋਲ ਕਰ ਦਿੰਦੀਆਂ ਹਨ, ਉਸ ਦਾ ਖੇੜਾ ਮੁਰਝਾਉਣ ਲੱਗ ਜਾਂਦਾ ਹੈ। ਮਨ ਦੇ ਖੇੜੇ ਨਾਲ ਸਰੀਰ ਦਾ ਖੇੜਾ ਕਾਇਮ ਰਹਿੰਦਾ ਹੈ। ਇਸ ਸੱਚਾਈ ਨੂੰ ਵਿਅਕਤ ਕਰਦੇ ਹੋਏ ਭਾਈ

ਸਾਹਿਬ ਲਿਖਦੇ ਹਨ ਕਿ ਜਿਸ ਦਾ ਸੰਤੁਲਨ ਵਿਗੜ ਜਾਂਦਾ ਹੈ, ਉਹ ਖੇੜੇ ਦੀ ਅਵਸਥਾ ਤੋਂ ਢਹਿ ਪੈਂਦਾ ਹੈ:

*ਜਿੰਦ ਜਿ ਢਹਿੰਦੀ ਖੇੜਿਉਂ,*
*ਢੈ ਪੈਂਦੀ ਦੇਹ ਨਾਲ।*
*ਜਿੰਦੜੀ ਹੈ ਜਿਉਂ ਆਸਰਾ,*
*ਇਸ ਦੇਹੀ ਦਾ ਲਾਲ।*
*ਤਿਉਂ 'ਖੇੜਾ' ਹੈ ਆਸਰਾ,*
*ਇਸ ਜਿੰਦੜੀ ਦਾ ਮਾਲ।*
*ਖੇੜਾ ਜਿੰਦੜੀ ਇਕ ਹਨ,*
*ਇਕ ਦੁਹਾਂ ਦੀ ਚਾਲ।* *(ਖੇੜਾ)*

ਸੁਖਮਨੀ ਸਾਹਿਬ ਬਾਣੀ ਵਿਚ ਜਿਸ ਪਰਮ-ਸੁਖ ਦੀ ਅਵਸਥਾ ਦਾ ਚਿਤਰਣ ਹੈ ਅਤੇ ਅਨੰਦ ਸਾਹਿਬ ਬਾਣੀ ਵਿਚ ਜਿਸ ਸਹਿਜ-ਅਨੰਦ ਦੀ ਪ੍ਰਤੀਤੀ ਕਰਵਾਈ ਗਈ ਹੈ, ਭਾਈ ਸਾਹਿਬ ਦਾ ਖੇੜਾ ਉਸੇ ਪਰਮਾਰਥਕ ਸੁਖ ਅਤੇ ਅਲੌਕਿਕ ਅਨੰਦ ਦੀ ਕਲਪਨਾ ਕਰਦਾ ਹੈ। ਇਸ ਅਵਸਥਾ ਦੀ ਅਨੁਭੂਤੀ ਅਕੱਥ ਹੈ।

ਭਾਈ ਸਾਹਿਬ ਦੇ ਨੈਤਿਕ ਵਿਚਾਰਾਂ ਵਿਚ ਨਿਮਰਤਾ ਧਾਰਨ ਕਰਨ ਉੱਤੇ ਕਾਫੀ ਜ਼ੋਰ ਦਿੱਤਾ ਗਿਆ ਹੈ। ਆਪ ਨੇ ਆਪਣੀਆਂ ਕਵਿਤਾਵਾਂ ਵਿਚ ਥਾਂ-ਥਾਂ 'ਤੇ ਅਭਿਮਾਨ ਦੀ ਆਲੋਚਨਾ ਕੀਤੀ ਹੈ। ਅਭਿਮਾਨੀ ਮਨੁੱਖ ਜਿੱਥੇ ਮਾਨਸਿਕ ਅਤੇ ਸਰੀਰਿਕ ਤੌਰ 'ਤੇ ਵਿਕਾਰਗ੍ਰਸਤ ਰਹਿੰਦਾ ਹੈ, ਉੱਥੇ ਉਹ ਸਮਾਜਿਕ ਨੈਤਿਕਤਾ ਨੂੰ ਵੀ ਭੰਗ ਕਰਦਾ ਹੈ। ਗੁਰਬਾਣੀ ਵਿਚ ਵੀ ਅਭਿਮਾਨੀ ਪੁਰਖ ਦਾ ਵਿਰੋਧ ਕੀਤਾ ਗਿਆ ਹੈ। ਉਸ ਨੂੰ ਆਪਣੇ ਅਸਲੇ ਤੋਂ ਭਟਕਿਆ ਹੋਇਆ ਸਿੱਧ ਕੀਤਾ ਗਿਆ ਹੈ। ਭਾਈ ਸਾਹਿਬ ਦੀ ਕਵਿਤਾ 'ਰਉਂ ਰੁਖ਼' ਵਿਚ ਅਜਿਹਾ ਵਿਚਾਰ ਹੀ ਵਿਅਕਤ ਹੋਇਆ ਹੈ:

*ਸਾਗਰ ਪੁੱਛਦਾ- "ਨਦੀਏ! ਸਾਰੇ ਬੂਟੇ ਬੂਟੀਆਂ ਲਯਾਵੇਂ,*
*ਪਰ ਨਾ ਕਦੀ ਬੈਂਤ ਦਾ ਬੂਟਾ ਏਥੇ ਆਣ ਪੁਚਾਵੇਂ!"*
*ਨਦੀ ਆਖਦੀ- "ਆਕੜ ਵਾਲੇ, ਸਭ ਬੂਟੇ ਪਟ ਸਕਾਂ,*
*ਪਰ ਜੋ ਝੁਕੇ ਵਗੇ ਰਉਂ ਰੁਖ ਨੂੰ ਪੇਸ਼ ਨਾ ਉਸ 'ਤੇ ਜਾਵੇ।"*

ਇਸ ਤੋਂ ਬਿਨਾਂ ਭਾਈ ਵੀਰ ਸਿੰਘ ਦੇ ਨੈਤਿਕ ਵਿਚਾਰਾਂ ਵਿਚ ਕਿਰਤ, ਪਰਉਪਕਾਰ, ਦਇਆ, ਹਮਦਰਦੀ, ਸੁਤੰਤਰਤਾ, ਇਨਸਾਫ਼ ਆਦਿਕ 'ਤੇ ਜ਼ੋਰ ਦਿੱਤਾ ਗਿਆ ਹੈ। ਗੁਰਬਾਣੀ ਅਤੇ ਸਿੱਖ ਧਰਮ ਵਿਚ ਪ੍ਰਸਤੁਤ ਨੈਤਿਕ ਮਾਨਤਾਵਾਂ ਨੂੰ ਭਾਈ ਸਾਹਿਬ ਨੇ ਆਪਣੀਆਂ ਕਵਿਤਾਵਾਂ ਵਿਚ ਸਟੀਕਤਾ ਨਾਲ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਹੈ।

ਸੰਸਾਰਕ ਅਸਥਿਰਤਾ ਜਾਂ ਤਤ੍ਵ ਗਿਆਨ ਕਾਰਨ ਮਨ ਵਿਚ ਵੈਰਾਗ ਪੈਦਾ ਹੋ ਜਾਂਦਾ ਹੈ। ਭਾਈ ਸਾਹਿਬ ਦਾ ਹਿਰਦਾ ਜੀਵਨ ਦੇ ਡੂੰਘੇ ਮਾਰਗਾਂ ਨੂੰ ਅਨੁਭਵ ਕਰਦਾ

ਹੈ। ਗੁਰਬਾਣੀ ਵਿਚ ਮਨੁੱਖ ਦੀ ਛਿਣ-ਭੰਗਰਤਾ ਦਾ ਵਾਰ-ਵਾਰ ਉਲੇਖ ਮਿਲਦਾ ਹੈ। ਸੰਸਾਰ ਦੀ ਨਾਸ਼ਮਾਨਤਾ ਦਾ ਬੋਧ ਕਰਵਾ ਕੇ ਭਾਈ ਵੀਰ ਸਿੰਘ ਨੇ ਵੀ ਵਿਅਕਤੀ ਨੂੰ ਵਾਸਤਵਿਕਤਾ ਦੀ ਜਾਣਕਾਰੀ ਦਿੱਤੀ ਹੈ :

*ਘੱਲੇ, ਸੱਦੇ ਪਾਤਸ਼ਾਹ ਏਥੇ, ਓਥੇ ਆਪ,*
*ਅਮਰ ਖੇਡ ਮੈਂ ਓਸਦੀ ਖੇਡ ਖਿਡਾਵੇ ਬਾਪ।* *(ਕਮਲ ਗੋਦੀ ਵਿਚ ਤ੍ਰੇਲ ਮੋਤੀ)*

ਭਾਈ ਸਾਹਿਬ ਨੇ ਆਪਣੀਆਂ ਰਚਨਾਵਾਂ ਦੇ ਮਾਧਿਅਮ ਨਾਲ ਲੋਕਾਂ ਵਿਚ ਜਾਗ੍ਰਿਤੀ ਪੈਦਾ ਕੀਤੀ ਅਤੇ ਪੰਜਾਬ ਦੇ ਵਾਸੀਆਂ ਨੇ ਵੀ ਆਪ ਦੀ ਕਲਮੀ ਸੇਵਾ ਦਾ ਕਾਫੀ ਸਨਮਾਨ ਕੀਤਾ। ੧੯੪੯ ਈ: ਵਿਚ ਆਪ ਨੂੰ ਪੰਜਾਬ ਯੂਨੀਵਰਸਿਟੀ, ਲਾਹੌਰ ਵੱਲੋਂ ਡੀ. ਲਿਟ. ਦੀ ਆਨਰੇਰੀ ਡਿਗਰੀ ਪ੍ਰਦਾਨ ਕੀਤੀ ਗਈ। ਅਜ਼ਾਦ ਭਾਰਤ ਦੀ ਸਥਾਪਨਾ ਪਿੱਛੇ ਪੰਜਾਬ ਦੇ ਰਾਜਪਾਲ ਸ੍ਰੀ ਚੰਦੂਲਾਲ ਤ੍ਰਿਵੇਦੀ ਨੇ ਆਪ ਨੂੰ ਪੰਜਾਬ ਵਿਧਾਨ ਪਰਿਸ਼ਦ ਦਾ ਮੈਂਬਰ ਨਾਮਜ਼ਦ ਕੀਤਾ। ੧੯੫੩ ਈ: ਵਿਚ ਭਾਰਤੀ ਸਾਹਿਤ ਅਕਾਡਮੀ ਵੱਲੋਂ ਆਪ ਦੀ ਪੁਸਤਕ "ਮੇਰੇ ਸਾਈਆਂ ਜੀਓ" ਨੂੰ ਪੁਰਸਕਾਰ ਦਿੱਤਾ ਗਿਆ। ੧੯੫੪ ਈ: ਵਿਚ ਆਪ ਨੂੰ ਭਾਰਤੀ ਸਾਹਿਤ ਅਕਾਡਮੀ ਦਾ ਮੈਂਬਰ ਨਿਯੁਕਤ ਕੀਤਾ ਗਿਆ। ਇਸੇ ਸਾਲ ੨੫ ਦਸੰਬਰ ਨੂੰ ਬੰਬਈ ਵਿਖੇ ਹੋਈ ਸਿੱਖ ਵਿੱਦਿਅਕ ਕਾਨਫ਼ਰੰਸ ਵਿਚ ਆਪ ਨੂੰ ਅਭਿਨੰਦਨ ਗ੍ਰੰਥ ਭੇਟ ਕੀਤਾ ਗਿਆ। ੧੯੫੬ ਈ: ਵਿਚ ਭਾਰਤ ਸਰਕਾਰ ਵੱਲੋਂ ਆਪ ਨੂੰ 'ਪਦਮ ਭੂਸ਼ਣ' ਦਾ ਸਨਮਾਨ ਦਿੱਤਾ ਗਿਆ, ਜਿਸ ਦਾ ਪ੍ਰਮਾਣ-ਪੱਤਰ ਆਪ ਦੇ ਗ੍ਰਹਿ, ਸ੍ਰੀ ਅੰਮ੍ਰਿਤਸਰ ਵਿਖੇ ਭੇਟਾ ਕੀਤਾ ਗਿਆ।

੧੯੫੭ ਈ: ਸਾਲ ਦੇ ਸ਼ੁਰੂ ਤੋਂ ਹੀ ਆਪ ਸਰੀਰਿਕ ਕਮਜ਼ੋਰੀ ਮਹਿਸੂਸ ਕਰ ਰਹੇ ਸਨ। ਡਾਕਟਰਾਂ ਨੇ ਪੂਰੀ ਤਰ੍ਹਾਂ ਅਰਾਮ ਕਰਨ ਦੀ ਸਲਾਹ ਦਿੱਤੀ, ਪਰ ਭਾਈ ਸਾਹਿਬ ਲਈ ਮੁਕੰਮਲ ਅਰਾਮ ਕਰਨਾ ਮੁਸ਼ਕਿਲ ਸੀ। ਪਹਿਲੀ ਜੂਨ ਨੂੰ ਆਪ ਨੂੰ ਬੁਖ਼ਾਰ ਹੋ ਗਿਆ, ਜੋ ੧੦ ਦਿਨ ਤਕ ਲਗਾਤਾਰ ਚਲਦਾ ਰਿਹਾ। ਅੰਤ ੧੦ ਜੂਨ, ੧੯੫੭ ਸੋਮਵਾਰ ਦੀ ਸ਼ਾਮ ਨੂੰ ਚਾਰ ਵੱਜ ਕੇ ਪੰਝੀ ਮਿੰਟ 'ਤੇ ਆਪ ਅਕਾਲ ਚਲਾਣਾ ਕਰ ਗਏ। ਭਾਈ ਸਾਹਿਬ ਆਪਣੇ ਪਿੱਛੇ ਆਪਣੀ ਸ਼ਖ਼ਸੀਅਤ ਅਤੇ ਰਚਨਾਵਾਂ ਦਾ ਅਜਿਹਾ ਗੌਰਵ ਛੱਡ ਗਏ, ਜੋ ਯੁੱਗਾਂ ਤਕ ਆਉਣ ਵਾਲੀ ਮਾਨਵਤਾ ਦਾ ਪਥ-ਪ੍ਰਦਰਸ਼ਨ ਕਰਦਾ ਰਹੇਗਾ।

ਭਾਈ ਵੀਰ ਸਿੰਘ ਦੇ ਜੀਵਨ, ਰਚਨਾ ਅਤੇ ਸ਼ਖ਼ਸੀਅਤ ਬਾਰੇ ਪਿਛਲੇ ਕਰੀਬ ੭੫ ਵਰ੍ਹਿਆਂ ਤੋਂ ਪੰਜਾਬੀ ਸਮੇਤ ਅੰਗਰੇਜ਼ੀ ਭਾਸ਼ਾ ਵਿਚ ਵੀ ਨਿਰੰਤਰ ਪੁਸਤਕਾਂ ਅਤੇ ਖੋਜ-ਨਿਬੰਧ ਲਿਖੇ ਜਾ ਰਹੇ ਹਨ। ਕਿਸੇ ਲੇਖਕ ਦੀ ਮਕਬੂਲੀਅਤ ਦਾ ਇਸ ਤੋਂ ਵੱਡਾ ਪ੍ਰਮਾਣ ਹੋਰ ਕੀ ਹੋ ਸਕਦਾ ਹੈ! ਪਰੰਤੂ ਖ਼ੁਦ ਭਾਈ ਸਾਹਿਬ ਆਪਣੇ ਆਪ ਨੂੰ ਪ੍ਰਭੂ ਦੇ ਦਰ 'ਤੇ ਡਿੱਗਿਆ ਗੁਣਹੀਣ ਵਿਅਕਤੀ ਕਹਿ ਕੇ ਅਤਿ ਦਰਜੇ ਦੀ ਨਿਰਮਾਣਤਾ ਪ੍ਰਗਟ ਕਰਦਿਆਂ ਲਿਖਦੇ ਹਨ:

*ਦਰ ਢੱਠਿਆਂ ਦੇ ਗੁਣਾਂ ਦੀ, ਕਦਰ ਨ ਪੈਂਦੀ ਯਾਰ।*
*ਗਲੇ ਪਏ ਫੁੱਲ-ਹਾਰ ਦੀ, ਭਾਸੇ ਨਾ ਮਹਿਕਾਰ।* *(ਦਰ ਢੱਠਿਆਂ ਦੀ ਕਦਰ)* ■

*ਗਾਗਰ 'ਚ ਸਾਗਰ-੪੦*

# ਮਨ ਦੇ ਰੋਗ ਤੇ ਇਲਾਜ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਮਨੁ ਜੋਗੀ ਮਨੁ ਭੋਗੀਆ ਮਨੁ ਮੂਰਖੁ ਗਾਵਾਰੁ॥*
*ਮਨੁ ਦਾਤਾ ਮਨੁ ਮੰਗਤਾ ਮਨ ਸਿਰਿ ਗੁਰੁ ਕਰਤਾਰੁ॥*
*ਪੰਚ ਮਾਰਿ ਸੁਖੁ ਪਾਇਆ ਐਸਾ ਬ੍ਰਹਮੁ ਵੀਚਾਰੁ॥* *(ਪੰਨਾ ੧੩੩੦)*

ਅਸੀਂ ਗੁਰਮਤਿ ਦ੍ਰਿਸ਼ਟੀ ਤੋਂ ਮਨ ਦੀ ਹੋਂਦ, ਮਨ ਦੀ ਖੁਰਾਕ, ਮਨ ਦਾ ਅਧਿਐਨ, ਮਨ ਦੀ ਮਲੀਨਤਾ ਤੇ ਨਿਰਮਲਤਾ ਸੰਬੰਧੀ ਵਿਚਾਰ ਕਰ ਚੁੱਕੇ ਹਾਂ। ਹਥਲਾ ਵਿਸ਼ਾ ਮਨ ਦੇ ਰੋਗ ਤੇ ਇਲਾਜ ਹੈ। ਭਾਰਤੀ ਸੱਭਿਆਚਾਰ ਵਿਚ ਮਨ ਦੇ ਰੋਗਾਂ ਨੂੰ ਬੁੱਝਣ ਦੀ ਬਜਾਇ ਅੰਧ-ਵਿਸ਼ਵਾਸ ਤੇ ਭਰਮ-ਪਖੰਡਾਂ ਦਾ ਆਸਰਾ ਲਿਆ ਜਾਂਦਾ ਹੈ। ਪ੍ਰਚਲਿਤ ਅੰਧ-ਵਿਸ਼ਵਾਸ ਲੋਕ ਮਨਾਂ ਵਿਚ ਪੱਕਾ ਘਰ ਬਣਾ ਕੇ ਬੈਠੇ ਹਨ। ਇਸੇ ਲਈ ਫੂਕਾਂ-ਫਾਂਡੇ, ਕਬਰਾਂ, ਮੜ੍ਹੀਆਂ, ਮੁਰਦਿਆਂ ਦੀ ਪੂਜਾ, ਧਾਗੇ-ਤਵੀਤ, ਧੌਲੀਧਾਰ, ਟੇਵੇ-ਪੱਤਰੀਆਂ, ਭੂਤਾਂ-ਪ੍ਰੇਤਾਂ ਦਾ ਚਿੰਬੜਨਾ, ਦਿਨ੍ਹਾਂ-ਦਿਹਾੜਾਂ ਦੀਆਂ ਵਿਚਾਰਾਂ, ਜਠੇਰਿਆਂ ਨੂੰ ਦੁੱਧ, ਖੀਰ, ਸ਼ਰਾਬ ਤੇ ਚੜ੍ਹਾਵੇ ਅਤੇ ਬੇਅੰਤ ਪੀਰਾਂ-ਫਕੀਰਾਂ ਦੀਆਂ ਥਾਂਵਾਂ ਉੱਤੇ ਭੀੜ ਹੀ ਭੀੜ ਨਜ਼ਰ ਆਵੇਗੀ। ਇਨ੍ਹਾਂ ਦਾ ਡੂੰਘਾ ਅਧਿਐਨ ਕਰੀਏ, ਤਾਂ ਇਹ ਸਭ ਮਨੋਰੋਗੀਆਂ ਦੀ ਭੀੜ ਹੈ। ਮੁਰਦੇ ਦੀ ਕਬਰ ਉੱਤੇ ਭਾਵੇਂ ਕੋਈ ਖੀਰ ਚੜ੍ਹਾਉਣ ਜਾ ਰਿਹਾ ਹੈ, ਤੇ ਭਾਵੇਂ ਸ਼ਰਾਬ ਲਈ ਜਾਂਦਾ ਹੈ, ਦੋਵੇਂ ਹੀ ਮਾਨਸਿਕ ਰੋਗੀ ਹਨ।

ਸਾਡੇ ਦੇਸ਼ ਦੀ ਬਦਕਿਸਮਤੀ ਹੈ ਕਿ ਅਸੀਂ ਤਨ ਦੇ ਰੋਗਾਂ ਬਾਰੇ ਫਿਰ ਵੀ ਕੁਝ ਸੁਚੇਤ ਹਾਂ, ਪਰ ਮਨ ਦੇ ਰੋਗਾਂ ਬਾਰੇ ਜ਼ਿਆਦਾਤਰ ਲੋਕ ਬੇਖ਼ਬਰ ਹਨ। ਇਹ ਵੀ ਸੱਚ ਹੈ ਕਿ ਤਨ ਦੇ ਰੋਗਾਂ ਦਾ ਇਲਾਜ ਵੱਡੀ ਗਿਣਤੀ ਵੱਲੋਂ ਅੰਧ-ਵਿਸ਼ਵਾਸਾਂ 'ਚ ਫਸ ਕੇ ਕਰਵਾਇਆ ਜਾ ਰਿਹਾ ਹੈ। ਕਾਰਨ ਇਹ ਕਿ ਮਨ ਫੁਰਨਿਆਂ ਭਾਵ ਵਿਚਾਰਾਂ ਦਾ ਵਜੂਦ ਹੈ ਤੇ ਵਿਚਾਰਾਂ ਨੂੰ ਆਲਾ-ਦੁਆਲਾ ਪ੍ਰਭਾਵਿਤ ਕਰਦਾ ਹੈ ਅਤੇ ਜਦੋਂ ਚਾਰ-ਚੁਫੇਰੇ ਹੀ ਭਰਮਾਂ ਪਖੰਡਾਂ ਦੀਆਂ ਅਫ਼ਵਾਹਾਂ ਹੋਣ, ਤਾਂ ਕਮਜ਼ੋਰ ਮਨ ਪ੍ਰਭਾਵਿਤ ਹੋ ਜਾਂਦੇ ਹਨ। ਬਾਕੀ ਟੀ. ਵੀ. ਉੱਪਰ ਬਹੁਤੇ ਚੈਨਲਾਂ 'ਤੇ ਅੰਧ-ਵਿਸ਼ਵਾਸ ਫੈਲਾਉਣ ਵਾਲੇ ਵਿਉਪਾਰੀ ਕਾਬਜ਼ ਹੋ ਗਏ ਹਨ। 'ਪੰਜਾਬ' ਦੀ ਬਦਕਿਸਮਤੀ ਦੇਖੋ, ਕਿ ਜੋ ਗੁਰਾਂ ਦੇ ਨਾਉਂ 'ਤੇ ਜਿਊਂਦਾ ਹੈ, ਫਿਰ ਵੀ ਇੱਥੇ ਦੇਹਧਾਰੀ ਗੁਰੂ-ਡੰਮ੍ਹ ਤੋਂ ਲੈ ਕੇ ਪਖੰਡ ਕਰਮ ਦਾ ਜਾਲ ਵਿਛ ਗਿਆ ਹੈ। ਕੁਝ ਨਾਮਵਰ ਪੰਜਾਬੀ ਗਾਇਕ ਕਬਰਾਂ-ਮੜੀਆਂ

**ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ:੯੮੧੫੯-੮੫੫੫੯*

ਦੇ ਸਥਾਨਾਂ ਉੱਪਰ ਪੂਜਕ ਬਣ ਗਏ ਅਤੇ ਰਹਿਮਤ ਪੀਰਾਂ-ਫਕੀਰਾਂ ਦੀ ਆਦਿ ਡਾਇਲਾਗ ਨੇ ਵੇਖਾ-ਵੇਖੀ ਬੌਧਿਕ ਕੰਗਾਲੀ ਲਈ ਹੋਰ ਬਲਦੀ ਉੱਤੇ ਤੇਲ ਪਾ ਦਿੱਤਾ।

ਇਹ ਵੀ ਹਕੀਕਤ ਹੈ ਕਿ ਇਸ ਸਦੀ ਵਿਚ ਸੰਸਾਰ ਭਰ ਵਿਚ ਮਨੋਰੋਗੀਆਂ ਦੀ ਗਿਣਤੀ ਦਿਨੋ-ਦਿਨ ਵਧ ਰਹੀ ਹੈ। ਕਾਰਨ ਹੋਰ ਹਨ, ਜਿਵੇਂ ਪਦਾਰਥਵਾਦੀ ਦੌੜ, ਮਹਿੰਗਾਈ, ਭ੍ਰਿਸ਼ਟ-ਤੰਤਰ, ਅਸ਼ਲੀਲਤਾ, ਰਿਸ਼ਤਿਆਂ ਦੀ ਟੁੱਟ-ਭੱਜ, ਅਸ਼ਾਂਤ ਸੋਚਾਂ, ਬੇਲੋੜੀਆਂ ਇੱਛਾਵਾਂ, ਸਬਰ ਸਬੂਰੀ ਦੀ ਘਾਟ ਆਦਿ, ਸਭ ਬਹੁ-ਗਿਣਤੀ ਨੂੰ ਮਨੋਰੋਗੀ ਬਣਾ ਰਹੀਆਂ ਹਨ ਅਤੇ ਆਤਮ ਹੱਤਿਆਵਾਂ, ਗੁੱਸਾ, ਤਲਾਕ, ਲੁੱਟ-ਖਸੁੱਟ, ਕਤਲ-ਓ-ਗਾਰਤ, ਅਸ਼ਾਂਤੀ, ਅੱਤਵਾਦ, ਸਾੜ-ਫੂਕ ਤੇ ਦੁਰਘਟਨਾਵਾਂ ਵਧ ਰਹੀਆਂ ਹਨ। ਸਤਿਗੁਰਾਂ ਦਾ ਫੁਰਮਾਨ ਹੈ:

*ਏ ਮਨ ਜੈਸਾ ਸੇਵਹਿ ਤੈਸਾ ਹੋਵਹਿ ਤੇਹੇ ਕਰਮ ਕਮਾਇ॥*
*ਆਪਿ ਬੀਜਿ ਆਪੇ ਹੀ ਖਾਵਣਾ ਕਹਣਾ ਕਿਛੂ ਨ ਜਾਇ॥* *(ਪੰਨਾ ੭੫੫)*

ਤੱਤਸਾਰ ਵੱਜੋਂ ਸਮੂਹ ਸਿੱਖ ਸਮਾਜ ਨੂੰ ਜਾਗ੍ਰਿਤ ਹੋਣ ਦੀ ਵੱਡੀ ਲੋੜ ਹੈ। ਗੁਰੂ ਸਾਹਿਬਾਨ ਨੇ ਭਾਰਤੀ ਸੱਭਿਆਚਾਰ ਵਿਚ ਜੋ 'ਸਿੱਖ ਸੱਭਿਆਚਾਰ' ਸਿਰਜਿਆ, ਉਸ ਵਿਚ ਫੋਕਟ ਕਰਮ-ਕਾਂਡਾਂ ਨੂੰ ਰੱਦ ਕੀਤਾ ਗਿਆ ਹੈ। ਸਾਡੇ ਪਾਸ ਮਨੋਰੋਗਾਂ ਦਾ ਇਲਾਜ ਹੈ, ਪਰ ਸਾਡੇ ਸਮਾਜ ਦੀ ਬਦਕਿਸਮਤੀ ਹੈ ਕਿ ਇੱਥੇ ਰੋਗਾਂ ਦਾ ਇਲਾਜ ਨਹੀਂ ਹੁੰਦਾ, ਸਗੋਂ ਲੱਛਣਾਂ ਦਾ ਇਲਾਜ ਕੀਤਾ ਜਾਂਦਾ ਹੈ। ਮਨੋਰੋਗੀਆਂ ਦੇ ਕਾਰਨ ਹੋਰ ਹਨ, ਪਰ ਸਮਝਿਆ ਕੁਝ ਹੋਰ ਜਾਂਦਾ ਹੈ। ਇਸੇ ਲਈ ਵਕਤੀ ਤੌਰ 'ਤੇ ਇਕ-ਦੋ ਦਿਨ ਲਈ ਉਹ ਫੂਕਾਂ-ਫਾਂਡਿਆਂ ਜਾਂ ਧਾਗਿਆਂ-ਤਵੀਤਾਂ ਨਾਲ ਠੀਕ ਹੁੰਦੇ ਹਨ, ਪਰ ਫਿਰ ਪਰਨਾਲਾ ਉੱਥੇ ਦਾ ਉੱਥੇ ਹੀ ਹੁੰਦਾ ਹੈ। ਇਸੇ ਕਰਕੇ ਹਰ ਪਖੰਡ-ਕਰਮੀ ਪਾਸ ਭੀੜ ਹੈ, ਕਿਉਂਕਿ ਠੀਕ ਤਾਂ ਹੁੰਦਾ ਕੋਈ ਨਹੀਂ, ਪਰ ਦਰ-ਦਰ ਭਟਕ ਰਹੇ ਹਨ। ਹਰ ਮਨੋਰੋਗੀ ਦੇ ਕਾਰਨ ਵੱਖੋ-ਵੱਖਰੇ ਹੁੰਦੇ ਹਨ, ਜੋ ਸਮਝਣ ਦੀ ਵੱਡੀ ਲੋੜ ਹੈ।

ਹਰ ਮਨੁੱਖ ਦਾ ਇਕ ਆਪਣਾ ਸੰਸਾਰ ਹੈ ਤੇ ਉਸਦੇ ਮਨ ਨੂੰ ਇੱਛਾਵਾਂ, ਲੋੜਾਂ-ਥੋੜਾਂ, ਘਟਨਾਵਾਂ ਜਾਂ ਖੁਸ਼ੀਆਂ-ਗਮੀਆਂ ਨੇ ਕਿਵੇਂ ਪ੍ਰਭਾਵਿਤ ਕੀਤਾ ਹੈ, ਇਹ ਜਾਣਨਾ, ਸਮਝਣਾ ਤੇ ਬੁੱਝਣਾ ਜ਼ਰੂਰੀ ਹੈ।

ਮਨੋਰੋਗਾਂ ਦੇ ਇਲਾਜ ਦੀ ਗੱਲ ਕਰਨ ਤੋਂ ਪਹਿਲਾਂ ਇਸ ਲੇਖ ਦੇ ਅਰੰਭ ਵਿਚ ਦਿੱਤੀਆਂ ਸ਼ਬਦ ਦੀਆਂ ਪੰਕਤੀਆਂ ਨੂੰ ਸਮਝਣਾ ਜ਼ਰੂਰੀ ਹੈ। ਜੋਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੁਆਰਾ ਉਚਾਰਨ ਕੀਤੀਆਂ ਹੋਈਆਂ ਹਨ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਸੁਭਾਇਮਾਨ ਹਨ। ਇਸ ਵਿਚ ਪ੍ਰਸ਼ਨ ਵੀ ਹੈ ਤੇ ਉੱਤਰ ਵੀ ਹੈ। ਮਨ ਕੀ ਹੈ? ਸਤਿਗੁਰੂ ਜੀ ਸਮਝਾਉਂਦੇ ਹਨ ਕਿ ਕਦੀ ਇਹ ਮਨ (ਭਾਵ ਮਨੁੱਖ ਦੇ ਫੁਰਨੇ) ਦੁਨੀਆ ਤੋਂ ਉਦਾਸ ਜੋਗੀ, ਕਦੀ ਦੁਨੀਆ ਦੇ ਭੋਗਾਂ ਵਿਚ ਪਰਵਿਰਤ ਹੁੰਦਾ, ਕਦੀ ਮਨ ਮੂਰਖ ਤੇ ਗਵਾਰ ਹੈ। ਕਦੀ ਮਾਇਆ ਦੀ ਖੁਮਾਰੀ ਵਿਚ ਦਾਤਾ ਬਣਦਾ ਹੈ ਤੇ ਕਦੀ ਮੰਗਤਾ

ਬਣ ਜਾਂਦਾ ਹੈ। ਪਰ ਜਿੰਨਾ ਚਿਰ ਮਨ ਦੇ ਸਿਰ ਉੱਪਰ ਗੁਰੂ-ਕਰਤਾਰ ਦਾ ਕੁੰਡਾ ਨਾ ਹੋਵੇ, ਤਦ ਤਕ ਇਹੋ ਕੁਝ ਕਰਦਾ ਹੈ। ਫਿਰ ਜਦ ਗੁਰੂ ਰਾਖਾ ਬਣਦਾ ਹੈ, ਤਾਂ ਰੱਬੀ ਸਿਫਤ-ਸਲਾਹ ਕਰ ਕੇ ਪੰਜ ਚੋਰਾਂ (ਕਾਮ, ਕ੍ਰੋਧ, ਲੋਭ, ਮੋਹ, ਹੰਕਾਰ) ਨੂੰ ਮਾਰ ਕੇ ਆਤਮਿਕ ਅਨੰਦ ਮਾਣਦਾ ਹੈ।

ਸਿੱਖ ਦ੍ਰਿਸ਼ਟੀ ਤੋਂ ਗੱਲ ਕਰੀਏ, ਤਾਂ ਸੱਚੀ ਕਿਰਤ ਕਰਨ ਵਾਲਾ ਮਨੁੱਖ ਜੋ ਨਾਮ ਵੀ ਜਪਦਾ, ਵੰਡ ਕੇ ਛਕਦਾ, ਸਦਾ ਉੱਦਮਸ਼ੀਲ ਰਹਿੰਦਾ ਤੇ ਗੁਰੂ ਭਰੋਸਾ ਵੀ ਹੈ, ਭਾਵ ਗੁਰਮਤਿ ਜੀਵਨ-ਜਾਚ ਵਾਲਾ ਮਨੋਰੋਗਾਂ ਤੋਂ ਮੁਕਤ ਰਹੇਗਾ। ਅਸੀਂ ਬਾਣੀ-ਬਾਣੇ ਦੇ ਧਾਰਨੀ ਬਣੀਏ। ਇਸ ਦੇ ਨਾਲ ਬਿਬੇਕੀ ਹੋਈਏ (ਬਹੁਤੇ ਅਖੌਤੀ ਤਰਕੀ ਭਾਵ ਸ਼ੰਕਾਵਾਦੀ ਮਾਨਸਿਕ ਰੋਗੀ ਨਾ ਬਣੀਏ) ਆਪਣੇ ਮਨ ਦੇ ਫੁਰਨਿਆਂ ਨੂੰ ਆਸ਼ਾਵਾਦ, ਚੜ੍ਹਦੀ ਕਲਾ ਤੇ ਸਬਰ ਸਿਦਕ ਦੀ ਪੱਟੀ ਵੀ ਪੜ੍ਹਾਈਏ। ਦੂਈ-ਦਵੈਤ, ਹਉਮੈਂ, ਈਰਖਾ ਆਦਿ ਸਭ ਦਾ ਇਲਾਜ ਸਰਬੱਤ ਦੇ ਭਲੇ ਦੀ ਭਾਵਨਾ ਹੈ। ਨਿੱਤਨੇਮ ਸਾਡੀ ਰੂਹ ਦੀ ਖ਼ੁਰਾਕ ਹੈ। ਨਿੱਤਨੇਮ ਤੇ ਅਰਦਾਸ ਨੇ ਮਿਲ ਕੇ ਆਤਮਿਕ ਸ਼ਕਤੀ ਬਣਨਾ ਹੈ। ਅੰਮ੍ਰਿਤ ਵੇਲਾ, ਨਾਮ ਅੰਮ੍ਰਿਤ, ਖੰਡੇ ਦਾ ਅੰਮ੍ਰਿਤ, ਸ੍ਰੀ ਅੰਮ੍ਰਿਤਸਰ ਦੇ ਇਸ਼ਨਾਨ, ਸਭ ਅੰਮ੍ਰਿਤਮਈ ਜੀਵਨ ਦੀ ਘਾੜਤ ਦਾ ਆਧਾਰ ਹਨ। ਸਤਿਗੁਰਾਂ ਦਾ ਫੁਰਮਾਨ ਹੈ, "ਇਹੁ ਮਨੁ ਸਕਤੀ ਇਹੁ ਮਨੁ ਸੀਉ" ਭਾਵ ਇਹ ਮਨ ਹੀ ਸ਼ਕਤੀਸ਼ਾਲੀ ਹੈ ਤੇ ਮਨ ਹੀ ਸੀਉ (ਕਲਿਆਣਕਾਰੀ) ਹੈ। ਲੋੜ ਹੈ ਮਨਮਤ ਤਿਆਗ ਕੇ ਗੁਰਮਤਿ ਧਾਰਨ ਕਰਨ ਦੀ। ਚੰਗੀ ਖੁਰਾਕ ਨਾਲ ਸ਼ਕਤੀ, ਦੀਵੇ ਨਾਲ ਪ੍ਰਕਾਸ਼, ਗਿਆਨ ਨਾਲ ਆਤਮ ਵਿਸ਼ਵਾਸ ਤੇ ਬਾਣੀ-ਬਾਣੇ ਨਾਲ ਸਵੈਮਾਣ ਸੁੱਤੇ ਸਿੱਧ ਪ੍ਰਗਟ ਹੋ ਜਾਂਦਾ ਹੈ। ਸਤਿਗੁਰਾਂ ਨੇ ਸੰਸਾਰ ਨੂੰ ਤੱਤ ਗਿਆਨ ਬਖ਼ਸ਼ਿਆ ਹੈ, ਕਿ ਜਦ ਭਰਮ ਦਾ ਆਂਡਾ ਫੁੱਟਦਾ ਹੈ, ਤਾਂ ਮਨ ਪ੍ਰਕਾਸ਼ਮਈ ਹੋ ਜਾਂਦਾ ਹੈ। ਜੋ ਬੇੜੀਆਂ ਮਨ-ਬੁੱਧੀ ਨੂੰ ਪਈਆਂ ਹਨ, ਇਨ੍ਹਾਂ ਤੋਂ ਖਲਾਸੀ ਗੁਰੂ ਗਿਆਨ ਤੋਂ ਬਗੈਰ ਨਹੀਂ ਹੋਣੀ। ਜਦ ਹਿਰਦੇ ਵਿਚ ਸ਼ਬਦ ਪ੍ਰਕਾਸ਼ ਹੋਇਆ, ਤਾਂ ਗੁਰੂ ਨੇ ਸਭ ਬੰਧਨਾਂ ਤੋਂ ਖਲਾਸੀ ਕਰ ਦਿੱਤੀ। ਆਓ! ਪੰਚਮ ਪਾਤਸ਼ਾਹ ਜੀ ਦੇ ਦੈਵੀ ਬਚਨ ਸਦਾ ਹਿਰਦਿਆਂ 'ਚ ਵਸਾਈਏ:

*ਫੂਟੋ ਆਂਡਾ ਭਰਮ ਕਾ ਮਨਹਿ ਭਇਓ ਪਰਗਾਸੁ॥*
*ਕਾਟੀ ਬੇਰੀ ਪਗਹ ਤੇ ਗੁਰਿ ਕੀਨੀ ਬੰਦਿ ਖਲਾਸੁ॥* *(ਪੰਨਾ ੧੦੦੨)*



*ਮਈ ੨੦੧੪ ਦਾ ਬਾਕੀ*

# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

*-ਜਥੇ. ਜੋਗਿੰਦਰ ਸਿੰਘ**

*ਤੀਰਥਿ ਨਾਇ ਅਰੁ ਧਰਨੀ ਭ੍ਰਮਤਾ ਆਗੈ ਠਉਰ ਨ ਪਾਵੈ ॥*
*ਊਹਾ ਕਾਮਿ ਨ ਆਵੈ ਇਹ ਬਿਧਿ ਓਹੁ ਲੋਗਨ ਹੀ ਪਤੀਆਵੈ ॥ (ਪੰਨਾ ੨੧੬)*

**ਫਰੀਦਕੋਟ ਸਟੀਕ ਭਾਗ ਦੂਸਰਾ, ਪੰਨਾ ੪੮੭**

ਤੀਰਥ ਇਸਨਾਨ ਕਰਤਾ ਧਰਨੀ ਭਰਮੈ ਫਿਰਤਾ ਹੈ ਇਨ ਕਰ ਪ੍ਰਲੋਕ ਮੈਂ ਜਗਾ ਨਹੀਂ ਪਾਵਤਾ। ਊਹਾਂ ਪੂਰਬੋਕਤ ਪ੍ਰਕਾਰ ਕੇ ਕਰੇ ਹੂਏ ਕਰਮ ਕਾਮ ਨਹੀਂ ਆਵਤੇ ਜੇ ਕਹੇ ਕਿਉਂ ਨਹੀਂ ਕਾਮ ਆਵਤੇ ਤਿਸ ਪਰ ਕਹਿਤੇ ਹੈਂ। ਓਹੁ ਧਰਮ ਰਾਇ ਆਦਿ ਲੋਕ ਪਖੰਡ ਪਰ ਪ੍ਰਤੀਤ ਨਹੀਂ ਕਰਤੇ ਹੈਂ। ਵਾ ਓਹੁ ਪਾਖੰਡੀ ਜੀਵ ਅਪਨੇ ਪਖੰਡ ਕਰਮ ਦੇਖਾਇ ਕਰ (ਹੀ) ਨਿਸ਼ਚੇ ਕਰਕੇ ਲੋਕੋਂ ਕੋ ਪਤਿਆਵਤੇ ਹੈਂ ਕਿ ਮੇਰੇ ਕਰਮ ਦੇਖ ਕਰ ਮੇਰੇ ਕੋ ਭਲਾ ਜਾਣੈ ਮੇਰੀ ਪੂਜਾ ਕਰੇ ਜੇ ਕਹੇ ਬੇਦ ਆਧੇਨ ਆਦਿ ਤੋਂ ਪ੍ਰਮਾਣ ਹੋਤੇ ਹੋਵੇਗੇਂ ਤਿਸ ਪਰ ਕਹਿਤੇ ਹੈਂ॥੨॥

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ, ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਤੀਜੀ, ਪੰਨਾ ੨੮੧**

ਜੋ ਪੁਰਸ਼ ਤੀਰਥਾਂ ਪਰ ਇਸ਼ਨਾਨ ਕਰਦਾ ਹੈ ਅਤੇ ਜੋ ਧਰਤੀ ਉੱਪਰ ਫਿਰਦਾ ਹੈ ਉਹ ਪੁਰਸ਼ ਭੀ ਆਗੈ-ਪ੍ਰਲੋਕ ਦਰਗਾਹ ਵਿਚ ਠਹਿਰਨ ਵਾਸਤੇ ਕੋਈ ਜਗ੍ਹਾ ਨਹੀਂ ਪਾਂਦਾ। ਕਿਉਂਕਿ ਤੀਰਥਾਂ ਪਰ ਇਸ਼ਨਾਨ ਕਰਨਾ ਤੇ ਧਰਤੀ ਉੱਪਰ ਫਿਰਦਿਆਂ ਰਹਿਣਾ:-

ਇਹ ਦੋਵੇਂ ਵਿਧੀਆਂ ਓਥੇ ਕਿਸੇ ਕੰਮ ਨਹੀਂ ਆਂਦੀਆਂ, ਕਿਉਂਕਿ ਓਥੋਂ ਦੇ ਰਹਿਣ ਵਾਲੇ ਉਹ ਲੋਕ ਇਨ੍ਹਾਂ ਗੱਲਾਂ ਉੱਪਰ ਪਤੀਆਵੈ= ਭਰੋਸਾ ਨਹੀਂ ਕਰਦੇ।

**ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਡਾ. ਜੋਧ ਸਿੰਘ, ਪਹਿਲੀ ਸੈਂਚੀ, ਪੰਨਾ ੨੧੬**

*ਸਾਬਕਾ ਜਥੇਦਾਰ, ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ। ਮੋ: ੯੮੧੪੮-੯੮੨੫੧

ਤੀਰਥੋਂ ਪਰ ਨਹਾਨੇ ਵਾਲੇ ਔਰ ਧਰਤੀ ਪਰ ਇਧਰ-ਉਧਰ ਭ੍ਰਮਣ ਕਰਨੇ ਵਾਲੇ ਕੋ ਉਸ ਲੋਕ ਮੇਂ ਕੋਈ ਸਥਾਨ ਨਹੀਂ ਮਿਲਤਾ ਹੈ। ਉਸ ਲੋਕ ਮੇਂ ਉਸ ਕੋਈ ਕਾਮ ਨਹੀਂ ਬਨਤਾ ਇਸ ਲੀਏ ਵਹ ਯਹੀਂ ਪਰ ਅਪਨੇ ਸਾਥ ਕਰਮਕਾਂਡੀਓਂ ਕੋ ਪ੍ਰਸੰਨ ਕਰਨੇ ਮੇਂ ਲਗਾ ਰਹਤਾ ਹੈ।

**ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪਹਿਲਾ, ਪੰਨਾ ੨੯੩**

(ਜੋ ਵਿਅਕਤੀ) ਤੀਰਥਾਂ ਉੱਪਰ ਇਸ਼ਨਾਨ ਕਰਦਾ ਹੈ ਅਤੇ ਧਰਤੀ ਉੱਤੇ ਫਿਰਦਾ ਰਹਿੰਦਾ ਹੈ, (ਉਹ) ਅੱਗੇ (ਈਸ਼ਵਰੀ ਦਰਗਾਹ ਵਿਚ) ਠਿਕਾਣਾ ਪ੍ਰਾਪਤ ਨਹੀਂ ਕਰ ਸਕਦਾ। ਇਹ ਸਾਧਨਾ-ਵਿਧੀਆਂ ਉੱਥੇ ਕੰਮ ਨਹੀਂ ਆਉਂਦੀਆਂ, ਉਹ (ਵਿਅਕਤੀ ਕੇਵਲ ਆਪਣੇ ਧਰਮੀ ਹੋਣ ਦੀ) ਲੋਕਾਂ ਨੂੰ ਤਸੱਲੀ ਕਰਾ ਰਿਹਾ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ, ਸ੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ, ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਾਲੇ, ਸੈਂਚੀ ਦੂਜੀ, ਪੰਨਾ ੬੧੯**

ਤੀਰਥਾਂ 'ਤੇ ਇਸ਼ਨਾਨ ਕਰਦਾ ਹੈ ਧਰਤੀ ਉੱਤੇ ਪਿਆ ਫਿਰਦਾ ਹੈ, ਇਨ੍ਹਾਂ ਕੰਮਾਂ ਕਰਕੇ ਪ੍ਰਲੋਕ ਵਿਚ ਰਹਿਣ ਨੂੰ ਜਗ੍ਹਾ ਨਹੀਂ ਪਾਉਂਦਾ ਹੈ ਨਹੀਂ ਪਾਉਂਦਾ ਹੈ। ਓਥੇ ਪਿਛੇ ਦੱਸੇ ਕਰਮ ਕੰਮ ਨਹੀਂ ਆਉਂਦੇ ਕੇਵਲ ਲੋਕਾਂ ਨੂੰ ਹੀ ਪਤਿਆਉਣੇ ਵਾਲੇ ਹਨ।

**ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਵੀਰ ਸਿੰਘ, ਪੋਥੀ ਤੀਜੀ, ਪੰਨਾ ੧੩੪੭**

(ਇਸੀ ਤਰ੍ਹਾਂ ਜੋ) ਤੀਰਥ ਨ੍ਹਾਉਂਦਾ ਹੈ (ਹੈ ਤੇ ਤੀਰਥ ਯਾਤ੍ਰਾ ਲਈ) ਧਰਤੀ 'ਤੇ ਪਿਆ ਫਿਰਦਾ ਹੈ (ਉਹ) ਅੱਗੇ (ਜਾ ਕੇ ਕੋਈ ਟਿਕਣ ਦਾ) ਟਿਕਾਣਾ ਪ੍ਰਾਪਤ ਨਹੀਂ ਕਰਦਾ। (ਕਿਉਂਕਿ) ਓਥੇ ਇਸ ਬਿਧੀ (ਨਾਲ ਕੀਤੇ ਕੰਮ) ਕੰਮ ਵਿਚ ਨਹੀਂ ਆਉਂਦੇ, ਉਹ (ਤਾਂ ਏਹ ਕਰਮ ਕਰਕੇ ਇੱਥੋਂ ਦੇ) ਲੋਕਾਂ ਨੂੰ ਹੀ ਤਸੱਲੀ ਦੇ ਰਿਹਾ ਹੁੰਦਾ ਹੈ (ਕਿ ਮੈਂ ਸ਼ੁਭ ਕਰਮੀ ਹਾਂ)।

**ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ, ਗੁਰ ਸੇਵਕ ਸਭਾ, ਪਹਿਲੀ ਐਡੀ: ਨਵੰਬਰ ੧੯੩੬, ਪੋਥੀ ਪਹਿਲੀ, ਪੰਨਾ ੨੧੬**

੬. ਤੀਰਥਾਂ 'ਤੇ ਨਹਾਉਣ ਵਾਲੇ ਅਤੇ (ਸਾਧੂ ਹੋ ਕੇ) ਧਰਤੀ ਉੱਤੇ ਫਿਰਨ ਵਾਲੇ ਨੂੰ ਅੱਗੇ ਥਾਂ ਨਹੀਂ ਮਿਲਦੀ।

੭. ਉਸ ਲੋਕ ਦੀ ਪ੍ਰਸੰਨਤਾ ਨਹੀਂ ਹੁੰਦੀ; ਭਾਵ ਦਰਗਾਹ ਵਿਚ ਇਹ ਗੱਲਾਂ ਕਬੂਲ ਨਹੀਂ ਪੈਂਦੀਆਂ। ਇੱਥੇ ਅਗਲੇ ਜਹਾਨ ਨੂੰ 'ਓਹੁ ਲੋਗ' ਕਿਹਾ ਹੈ।

**ਸ਼ਬਦਾਰਥ ਸ੍ਰੀ ਗੁਰੂ ਗ੍ਰੰਥ ਸਾਹਿਬ, ਸ਼ਬਦਾਰਥ ਗੁਰਬਾਣੀ ਟ੍ਰੱਸਟ, ਲਾਹੌਰ, ਐਡੀ: ੧੯੪੪ (ਦੂਜੀ ਵਾਰ), ਪੋਥੀ ਪਹਿਲੀ, ਪੰਨਾ ੨੧੬**

੬. ਤੀਰਥਾਂ 'ਤੇ ਨਹਾਉਣ ਵਾਲੇ ਅਤੇ (ਸਾਧੂ ਹੋ ਕੇ) ਧਰਤੀ ਉੱਤੇ ਫਿਰਨ ਵਾਲੇ ਨੂੰ ਅੱਗੇ ਥਾਂ ਨਹੀਂ ਮਿਲਦੀ।

੭. ਉਹ ਇਥੇ ਦੇ ਲੋਕਾਂ ਨੂੰ ਹੀ ਪਿਆ ਖੁਸ਼ ਕਰਦਾ ਹੈ, ਭਾਵ ਇਨ੍ਹਾਂ ਗੱਲਾਂ ਨਾਲ ਇੱਥੇ ਦੇ ਕਰਮਕਾਂਡੀ ਲੋਕ ਪਏ ਖੁਸ਼ ਹੋਣ, ਅੱਗੇ ਜਾ ਕੇ ਇਨ੍ਹਾਂ ਨਾਲ ਕੁਝ ਨਹੀਂ ਸਉਰਦਾ।

**ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪ੍ਰੋਫ਼ੈਸਰ ਸਾਹਿਬ ਸਿੰਘ ਜੀ, ਪੋਥੀ ਦੂਜੀ, ਪੰਨਾ ੩੨੮**

ਜੇਹੜਾ ਮਨੁੱਖ ਤੀਰਥ ਉਤੇ ਇਸ਼ਨਾਨ ਕਰਦਾ ਹੈ ਤੇ (ਤਿਆਗੀ ਬਣ ਕੇ) ਧਰਤੀ ਉਤੇ ਰਟਨ ਕਰਦਾ ਫਿਰਦਾ ਹੈ (ਉਹ ਭੀ) ਪ੍ਰਭੂ ਦੀ ਦਰਗਾਹ ਵਿਚ ਥਾਂ ਨਹੀਂ ਲੱਭ ਸਕਦਾ । ਅਜੇਹਾ ਕੋਈ ਤਰੀਕਾ ਪ੍ਰਭੂ ਦੀ ਹਜ਼ੂਰੀ ਵਿਚ ਕੰਮ ਨਹੀਂ ਆਉਂਦਾ, ਉਹ (ਤਿਆਗੀ ਇਹਨਾਂ ਤਰੀਕਿਆਂ ਨਾਲ) ਸਿਰਫ਼ ਲੋਕਾਂ ਨੂੰ ਹੀ (ਆਪਣੇ ਧਰਮੀ ਹੋਣ ਦਾ) ਨਿਸ਼ਚਾ ਦਿਵਾਂਦਾ ਹੈ ।੨।

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਤੀਜਾ, ਪੰਨਾ ੪੪੪**

(ਹੇ ਭਾਈ! ਜਿਹੜਾ ਮਨੁੱਖ) ਤੀਰਥਾਂ 'ਤੇ ਇਸ਼ਨਾਨ ਕਰਦਾ ਹੈ, (ਅਤੇ ਸਾਰੀ) ਧਰਤੀ ਉੱਤੇ ਚੱਕਰ ਲਾਈ ਫਿਰਦਾ ਹੈ, (ਉਹ) ਅੱਗੇ (ਰੱਬੀ ਦਰਗਾਹ ਵਿਚ ਕੋਈ) ਥਾਂ ਪ੍ਰਾਪਤ ਨਹੀਂ ਕਰ ਸਕਦਾ। ਉਥੇ (ਪਰਲੋਕ ਵਿਚ) ਇਸ ਵਿਧੀ ਨਾਲ (ਕੀਤੇ ਕਰਮ ਕਾਂਡ ਕਿਸੇ) ਕੰਮ (ਅਰਥ) ਨਹੀਂ ਆਉਂਦੇ, (ਇਉਂ ਸਮਝੋ ਕਿ) ਉਹ ਲੋਕਾਂ ਨੂੰ ਹੀ ਪਰਚਾ ਰਿਹਾ ਹੈ।

**ਸ: ਮਨਮੋਹਨ ਸਿੰਘ, ਇੰਗਲਿਸ਼ ਟਰਾਂਸਲੇਸ਼ਨ, ਵਾਲੀਅਮ ੨, ਪੰਨਾ ੭੧੫**

ਜੋ ਜਨਮ ਅਸਥਾਨਾਂ ਤੇ ਮੱਜਨ ਕਰਦਾ ਹੈ ਅਤੇ ਜ਼ਮੀਨ 'ਤੇ ਭਾਉਂਦਾ ਫਿਰਦਾ ਹੈ, ਉਸ ਨੂੰ ਅੱਗੇ ਕੋਈ ਆਰਾਮ ਦੀ ਥਾਂ ਨਹੀਂ ਮਿਲਦੀ। ਉਥੇ ਇਹ ਤਰੀਕਾ ਕੰਮ ਨਹੀਂ ਆਉਂਦਾ। ਇਸ ਨਾਲ ਉਹ ਕੇਵਲ ਲੋਕਾਂ ਨੂੰ ਹੀ ਖੁਸ਼ ਕਰਦਾ ਹੈ।

**ਗੁਰਬਾਣੀ ਪਾਠ ਦਰਸ਼ਨ, ਟਕਸਾਲ ਭਿੰਡਰ ਕਲਾਂ, ਪੰਨਾ ੨੮੨**

ਮੁੱਖ ਪਾਠ : ਲੋਗ ਨਹੀ ਪਤੀਆਵੈ

੨) ਲੋਗਨ ਹੀ

੩. ਜਮਦੂਤ ਲੋਕ,

ਵਿਸ਼ੇਸ਼ ਨੋਟ:- ਉਪਰੋਕਤ ਦੋਹਾਂ ਤੁਕਾਂ ਵਿਚ ਆਏ ਸ਼ਬਦ "ਤੀਰਥਿ" ਤੇ "ਓਹੁ" ਧਿਆਨ ਦੇਣ ਯੋਗ ਹਨ। ਟੀਕਾ ਫਰੀਦਕੋਟ, ਪ੍ਰੋ. ਸਾਹਿਬ ਸਿੰਘ ਜੀ ਅਤੇ ਭਾਈ ਵੀਰ ਸਿੰਘ ਜੀ ਇਨ੍ਹਾਂ ਤਿੰਨ ਵਿਦਵਾਨਾਂ ਨੇ "ਤੀਰਥਿ" ਥੱਥੇ ਨੂੰ ਲੱਗੀ ਸਿਹਾਰੀ ਨੂੰ ਦੇਖਦੇ ਹੋਏ ਅਧਿਕਰਣ ਕਾਰਕ, ਇਕ ਵਚਨ ਦੇ ਰੂਪ ਵਿਚ ਅਰਥ ਕੀਤੇ ਹਨ। ਬਾਕੀ ਵਿਦਵਾਨਾਂ ਨੇ "ਤੀਰਥਿ" ਨੂੰ ਬਹੁ ਵਚਨ ਵਿਚ ਅਰਥਾਇਆ ਹੈ ਜੋ ਗੁਰਬਾਣੀ ਦੀ ਨਿਯਮਾਵਲੀ ਅਨੁਸਾਰ ਦਰੁਸਤ ਨਹੀਂ ਹੈ। ਦੂਜਾ ਸ਼ਬਦ "ਓਹੁ" ਇਕ ਵਚਨ ਪੁਲਿੰਗ ਪੜਨਾਉਂ ਅਨਪੁਰਖ ਹੈ, "ਲੋਗਨ" ਬਹੁ ਵਚਨ ਦੇ ਰੂਪ ਵਿਚ ਅੰਕਿਤ ਹੈ। ਸੋ "ਓਹੁ" ਤੋਂ ਭਾਵ ਜੋ ਮਨੁੱਖ ਤੀਰਥ ਇਸ਼ਨਾਨ ਕਰਨ ਵਾਲਾ ਕਰਮਕਾਂਡੀ ਹੈ ਇਹ "ਓਹੁ" ਉਸ ਕਰਮਕਾਂਡੀ ਲਈ ਵਰਤਿਆ ਗਿਆ ਹੈ। ਇਸੇ ਸ਼ਬਦ ਵਿਚ ਹੀ ਤੀਜੇ ਪਦੇ ਦੀ ਦੂਜੀ ਤੁਕ "ਬੂਝੈ ਨਾਹੀ ਏਕੁ ਸੁਧਾਖਰੁ ਓਹੁ ਸਗਲੀ ਝਾਖ ਝਖਾਈਐ॥" ਟੀਕਾ ਫਰੀਦਕੋਟ, ਸੰਤ ਕਿਰਪਾਲ ਸਿੰਘ ਜੀ ਅਤੇ ਟਕਸਾਲ ਭਿੰਡਰ ਕਲਾਂ ਨੇ ਪਾਠ "ਲੋਗ ਨਹੀ" ਤੇ ਦੂਜਾ ਪਾਠ "ਲੋਗਨ ਹੀ" ਅੰਕਿਤ ਕੀਤਾ ਹੈ। ਸ਼ਬਦਾਰਥੀ ਵਿਦਵਾਨਾਂ ਨੇ ਪਹਿਲੀ ਐਡੀਸ਼ਨ ਵਿਚ ਪਾਠ ਅਤੇ ਅਰਥ ਵੱਖਰੇ ਕੀਤੇ ਸਨ ਪਰ ਅਗਲੀ ਐਡੀਸ਼ਨ ਵਿਚ ਇਹ ਗਲਤੀ ਸੁਧਾਰ ਲਈ ਗਈ ਜੋ ਉਪਰੋਕਤ ਅੰਕਿਤ ਹੈ। ਗੁਰਬਾਣੀ ਨਿਯਮਾਵਲੀ ਅਨੁਸਾਰ "ਓਹੁ" "ਲੋਗਨ ਹੀ ਪਤੀਆਵੈ" ਪਾਠ ਦਰੁਸਤ ਜਾਪਦਾ ਹੈ।

*ਮੇਰੀ ਮੇਰੀ ਕੈਰਉ ਕਰਤੇ ਦੁਰਜੋਧਨ ਸੇ ਭਾਈ ॥*
*ਬਾਰਹ ਜੋਜਨ ਛਤ੍ਰੁ ਚਲੈ ਥਾ ਦੇਹੀ ਗਿਰਝਨ ਖਾਈ ॥* *(ਪੰਨਾ ੬੯੩)*

**ਫਰੀਦਕੋਟ ਸਟੀਕ, ਭਾਗ ਦੂਸਰਾ, ਪੰਨਾ ੧੪੩੩**

ਪੁਨਾ ਮੇਰੀ ਮੇਰੀ ਕਰਤੇ ਕੈਰਵ ਭੀ ਚਲੇ ਗਏ ਹੈਂ ਦੁਰਜੋਧਨ ਜੈਸੇ ਭਾਈ ਹੀ ਬਲੀ ਤਿਸ ਕੇ ਥੇ ਭਾਵ ਦੁਰਯੋਧਨ ਸੰਯੁਕਤ ਸੌ ਭ੍ਰਾਤਾ ਥੇ।

ਜੋ ਦੁਰਜੋਧਨ ਬਾਰਹ ਜੋਜਨ ਅਠਤਾਲੀ ਕੋਸ ਮੈਂ ਛਤ੍ਰ ਕੀ ਛਾਇਆ ਨੀਚੇ ਚਲਤਾ ਥਾ ਵਾ ਅਠਤਾਲੀ ਕੋਸ ਪ੍ਰਯੰਤ ਜੋ ਕੁਰੂ ਛਤ੍ਰ ਮੈਂ ਫੌਜ ਉਤਰੀ ਹੂਈ ਥੀ ਉਸ ਮੈਂ ਅਪਨੇ ਸਨਮੁਖ ਔਰ ਕਿਸੀ ਕੀ ਛਤਰੀ ਲਗਣੇ ਨਹੀਂ ਦੇਤਾ ਥਾ ਨਾਮ ਸੇ ਬਿਨਾਂ

ਅਹੰਕਾਰੀ ਹੋਣੇ ਕਰਕੇ ਤਿਸ ਕੀ ਦੇਹੀ ਅੰਤ ਸਮੈਂ ਮੈਂ ਗਿਰਝੋਂ ਆਦਿ ਪੰਛੀਓਂ ਨੇ ਖਾਈ ਹੈ।

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ, ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਪੰਜਵੀਂ, ਪੰਨਾ ੮੬੪**

ਦੁਰਜੋਧਨ ਵਰਗੇ ਸੌ ਭਾਈ ਕੈਰੋਂ ਸਨ, ਜੋ ਮੇਰੀ ਮੇਰੀ ਕਰਦੇ ਮਰ ਖਪ ਗਏ। ਦੁਰਯੋਧਨ ਰਾਜਾ ਇੰਨਾ ਹੰਕਾਰੀ ਹੋਇਆ ਹੈ ਕਿ ਜਿਸ ਦਾ ਕੁਝ ਬਿਆਨ ਨਹੀਂ। ਬਾਰਾਂ ਜੋਜਨ ਕਹੀਏ ੪੮ ਕੋਹ ਛਤਰਾਂ ਦੀ ਛਾਂ ਹੇਠਾਂ ਚਲਦਾ ਗਿਆ।ਉਸ ਦੀ ਦੇਹ ਗਿਰਝਾਂ ਨੇ ਭੀ ਹੰਕਾਰੀ ਅਤੇ ਪਾਪਾਤਮਾ ਜਾਣਕੇ ਨਹੀਂ ਖਾਧੀ।

**ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਡਾ. ਜੋਧ ਸਿੰਘ, ਦੂਸਰੀ ਸੈਂਚੀ, ਪੰਨਾ ੬੯੩**

ਦੁਰਯੋਧਨ ਜੈਸੇ ਭਾਈ ਕੋ ਰਖਨੇ ਵਾਲੇ ਕੌਰਵ ਯਹੀ ਕਹਤੇ ਥੇ ਕਿ ਸਭ ਕੁਛ ਹਮਾਰਾ ਹੈ। ਬਾਰਹ ਯੋਜਨ (ਅਠਤਾਲੀਸ ਕੋਸ=ਲੱਗਭਗ ਸੌ ਮੀਲ) ਤਕ ਉਨ ਕਾ ਛਤਰ ਫੈਲਾ ਕਰਤਾ ਥਾ ਪ੍ਰੰਤੂ ਉਨ ਕੇ ਸ਼ਰੀਰੋਂ ਕੋ ਭੀ ਅੰਤ ਗਿਧੋਂ ਨੇ ਖਾਯਾ।

**ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਤੀਜਾ, ਪੰਨਾ ੮੫੭**

'ਮੇਰੀ ਮੇਰੀ' ਕੈਰੋਂ ਵੀ ਕਰਦੇ ਸਨ, (ਜਿਨ੍ਹਾਂ ਦੇ) ਦੁਰਯੋਧਨ ਵਰਗੇ ਭਰਾ ਸਨ। (ਉਨ੍ਹਾਂ ਦਾ) ਬਾਰ੍ਹਾਂ ਯੋਜਨਾਂ (੪੮ ਕੋਹਾਂ) ਉਤੇ ਛੱਤਰ ਝੁਲਦਾ ਸੀ, (ਪਰ ਉਨ੍ਹਾਂ ਦੇ ਸਰੀਰ ਨੂੰ ਮਹਾਂਭਾਰਤ ਦੇ ਯੁੱਧ ਵਿਚ) ਗਿਰਝਾਂ ਨੇ ਖਾਇਆ ਸੀ।

**ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ, ਸ੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ, ਖਾਲਸਾ ਕਾਲਜ, ਅੰਮ੍ਰਿਤਸਰ ਵਾਲੇ, ਸੈਂਚੀ ੪, ਪੰਨਾ ੧੯੧੭**

ਮੇਰੀ ਮੇਰੀ ਕੈਰੋਂ ਕਰਦੇ ਮਰ ਗਏ, ਜਿਨ੍ਹਾਂ ਦੇ ਦਰਯੋਧਨ ਵਰਗੇ ਬਲੀ ਭਾਈ ਸਨ। ਅਠਤਾਲੀ ਕੋਹ ਤਕ ਜਿਸ ਦੁਰਯੋਧਨ ਦਾ ਛਤ੍ਰ ਚਲਿਆ ਹੋਇਆ ਸੀ, ਅੰਤ ਨੂੰ ਉਸ ਦੀ ਦੇਹੀ ਗਿਰਝਾਂ ਨੇ ਖਾਧੀ।

**ਸ਼ਬਦਾਰਥ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਪੰਨਾ ੪੯੨**

੩੪. ਕੈਰਵ, ਜਿਨ੍ਹਾਂ ਦੇ ਦੁਰਯੋਧਨ ਜਿਹੇ ਭਰਾ ਸਨ, ਏਹੀ ਕਹਿੰਦੇ ਸਨ ਕਿ ਸਭ ਕੁਝ ਸਾਡਾ ਹੈ, ਹੰਕਾਰ ਕਰਦੇ ਸਨ, ਓਹਨਾਂ ਦਾ ਛਤਰ ਬਾਰਾਂ ਯੋਜਨ (੪੮ ਕੋਹ) ਉਤੇ

ਝੁਲਦਾ ਸੀ (ਭਾਵ ਜਦ ਉਨ੍ਹਾਂ ਦੀ ਸਵਾਰੀ ਬਾਹਰ ਨਿਕਲਦੀ ਸੀ ਤਾਂ ੪੮ ਕੋਹ ਤਕ ਖਿਲਾਰ ਹੁੰਦਾ ਸੀ), ਪਰ ਉਨ੍ਹਾਂ ਦੀਆਂ ਦੇਹੀਆਂ ਵੀ ਅਖੀਰ ਗਿੱਧਾਂ ਨੇ ਖਾਧੀਆਂ (ਕੁਰਛੇਤਰ ਦੇ ਮੈਦਾਨ ਵਿਚ)

**ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪ੍ਰੋਫ਼ੈਸਰ ਸਾਹਿਬ ਸਿੰਘ ਜੀ, ਪੋਥੀ ਪੰਜਵੀਂ, ਪੰਨਾ ੧੬੪**

ਜਿਨ੍ਹਾਂ ਕੌਰਵਾਂ ਦੇ ਦੁਰਜੋਧਨ ਵਰਗੇ (ਬਲੀ) ਭਰਾ ਸਨ, ਉਹ ਭੀ (ਇਹ ਮਾਣ ਕਰਦੇ ਰਹੇ ਕਿ) ਅਸਾਡੀ (ਪਾਤਸ਼ਾਹੀ) ਅਸਾਡੀ (ਪਾਤਸ਼ਾਹੀ), (ਪਾਂਡੋ ਕੀਹ ਲੱਗਦੇ ਹਨ ਇਸ ਧਰਤੀ ਦੇ?); (ਕੁਰਖੇਤਰ ਦੇ ਜੰਗ ਵੇਲੇ) ਅਠਤਾਲੀਆਂ ਕੋਹਾਂ ਵਿਚ ਉਹਨਾਂ ਦੀ ਸੈਨਾ ਦਾ ਖਿਲਾਰ ਸੀ (ਪਰ ਕਿੱਧਰ ਗਈ ਬਾਦਸ਼ਾਹੀ ਤੇ ਕਿੱਧਰ ਗਿਆ ਉਹ ਛਤਰ? ਕੁਰਖੇਤਰ ਦੇ ਜੰਗ ਵਿਚ) ਗਿਰਝਾਂ ਨੇ ਉਹਨਾਂ ਦੀਆਂ ਲੋਥਾਂ ਖਾਧੀਆਂ

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ, ਦਰਸ਼ਨ ਨਿਰਣੈ ਸਟੀਕ, ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਸੱਤਵਾਂ, ਪੰਨਾ ੬੮੦**

(ਹੇ ਭਾਈ!) ਕੈਰਵ (ਜਿਨ੍ਹਾਂ ਦੇ) ਦਰਜੋਧਨ ਵਰਗੇ ਭਰਾ ਸਨ, (ਉਹ) ਮੇਰੀ ਮੇਰੀ ਦਾ (ਹੰਕਾਰ ਕਰਦੇ ਹੋਏ) ਕਹਿੰਦੇ ਸਨ ਕਿ ਸਾਡੀ ਪਾਤਸ਼ਾਹੀ ਹੈ। ਬਾਰਾਂ ਜੋਜਨ (੪੮ ਕੋਸ ਉਤੇ ਉਨ੍ਹਾਂ ਦੇ ਰਾਜ) ਦਾ ਛਤਰ ਝੁਲਦਾ ਸੀ (ਭਾਵ ਐਨੀ ਵਡੀ ਪਾਤਿਸ਼ਾਹੀ ਸੀ ਪਰ ਉਨ੍ਹਾਂ ਦੀ) ਦੇਹੀ (ਆਖਰ ਕੁਰਛੇਤਰ ਦੇ ਮੈਦਾਨ ਵਿੱਚ) ਗਿਰਝਾਂ (ਗਿੱਧਾਂ) ਨੇ ਖਾਧੀ।

**ਸ: ਮਨਮੋਹਨ ਸਿੰਘ, ਇੰਗਲਿਸ਼ ਟਰਾਂਸਲੇਸ਼ਨ ਵਾਲੀਅਮ, ੪, ਪੰਨਾ ੨੨੬੭**

ਕੈਰੋਂ, ਜਿਨ੍ਹਾਂ ਦੇ ਦੁਰਜੋਧਨ ਵਰਗੇ ਭਰਾ ਸਨ, ਕਹਿੰਦੇ ਹੁੰਦੇ ਸਨ, "ਹਰ ਸ਼ੈ ਸਾਡੀ, ਸਾਡੀ ਹੀ ਹੈ"। ਉਨ੍ਹਾਂ ਦਾ ਪਾਤਸ਼ਾਹੀ ਜਲੂਸ ਸੱਠ ਮੀਲ ਤਾਈਂ ਫੈਲਿਆ ਹੋਇਆ ਸੀ, ਪ੍ਰੰਤੂ ਉਨ੍ਹਾਂ ਦੇ ਸਰੀਰ ਗਿਧਾਂ ਨੇ ਖਾਧੇ। (ਨੋਟ– ਇਕ ਜੋਜਨ ਪੰਜ ਮੀਲ ਦੇ ਬਰਾਬਰ ਹੁੰਦਾ ਹੈ)

**ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਪੰਡਿਤ ਸ਼ਾਮ ਸਿੰਘ ਜੀ, ਪੰਨਾ ੪੫੮**

ਕਰਤੇ ਥੇ। ਦੁਰਜੋਧਨ ਸਰੀਖੇ ਭਾਈ ਥੇ ਜਿਨਾ ਕੌਰਵਾਂ ਕੇ ਦੁਰਜੋਧਨ ਭੀ ਕੈਸਾ ਜਬ ਚਲਤਾ ਸੀ ਤਬ ਬਾਰਹ ਯੋਜਨ ਅਠਤਾਲੀ ਕੋਸ ਪ੍ਰਯੰਤ ਤੌ ਜਿਸ ਸਾਥ ਛਤ੍ਰ ਹੀ

ਛਤ੍ਰ ਚਲਤਾ ਸੰਖਯਾ ਕਹਾ ਸੋਭਈ ਅਠਤਾਲੀ ਕੋਸ ਕੀ ਕੁਰਖੇਤ੍ਰ ਮੈ ਜਬ ਆਏ ਤਬ ਦੁਰਜੋਧਨ ਕੇ ਡੇਰੇ ਸੇ ਭੀਖਮ ਪਿਤਾ ਪਿਤਾਮਹਾ ਕੇ ਡੇਰੇ ਕੀ ਅਠਤਾਲੀ ਕੋਸ ਕੀ ਵਿਥ ਥੀ। ਦੁਰਜੋਧਨ ਨੇ ਹੁਕਮ ਦੀਆ ਜੋ ਹਮਨੇ ਭੀਖਮ ਪਿਤਾਮਾ ਕੋ ਮਿਲਨੇ ਜਾਣਾ ਹੈ ਊਹਾਂ ਤਲਕ ਸਭ ਛਤ੍ਰੋ ਕੀ ਛਾਯਾ ਹੋ ਜਾਵੈ ਤਬ ਵੈਸੇ ਹੀ ਭਈ। ਸੋ ਐਸਾ ਦੁਰਜੋਧਨ ਤਾਂ ਕੀ ਦੇਹੀ ਅੰਤ ਸਮੇ ਗਿਰਝੋ ਨੇ ਖਾਈ ਵਾ ਨਹੀਂ ਖਾਈ ਗਿਰਝੌਂ ਨੇ ਭੀ ਕਹਾਂ ਕੀ ਕਹਾਂ ਰੁਲ ਗਈ ਮਿਟੀ ਮੈ।

**ਭਗਤ ਬਾਣੀ ਸਟੀਕ, ਪੰਡਿਤ ਨਰੈਣ ਸਿੰਘ ਜੀ ਗਿਆਨੀ (ਲਾਹੌਰ ਮੁਜੰਗਾਂ ਵਾਲੇ) ਪੰਨਾ ੧੭੫**

ਹੇ ਭਾਈ! ਦੁਰਜੋਧਨ ਵਰਗੇ ਕੈਰਉਂ ਜੋ) ਮੇਰੀ ਮੇਰੀ ਕਰਦੇ ਸਨ। ਜੋ ਬਾਰਾਂ ਜੋਜਨ (੪੮ ਕੋਹ ਛੱਤ੍ਰੀਆਂ ਹੇਠਾਂ ਤੁਰਿਆ ਸੀ, (ਉਸ ਦੀ) ਦੇਹੀ ਗਿਰਝਾਂ ਭੀ ਨਾ ਖਾਧੀ, (ਅਰਥਾਤ ਉਸ ਦੀ ਦੇਹ ਦਾ ਅੰਤ ਕਰਮ ਭੀ ਨਾ ਹੋਯਾ, ਅਤੇ ਹੰਕਾਰੀ ਜਾਣ ਕੇ ਮਾਸ ਭੱਖੀਆਂ ਨੇ ਭੀ ਨ ਕਬੂਲ ਕੀਤੀ॥੨॥

ਨੋਟ:- ਕਈ ਗਿਆਨੀ "ਗਿਰਝਨ" ਪਦ ਬਣਾ ਕੇ ਅਰਥ ਕਰਦੇ ਹਨ- "ਦੇਹੀ ਨੂੰ ਗਿਰਝਾਂ ਨੇ ਖਾਧਾ" ਪਰ ਮਹਾਂਭਾਰਤ ਵਿਚ ਲੇਖ ਹੈ ਕਿ ਉਸ ਦੀ ਦੇਹੀ ਬੱਜਰ ਦੀ ਸੀ, ਕੇਵਲ ਕਲੇਜਾ ਹੀ ਮਾਸ ਦਾ ਸੀ, ਜੋ ਅਰਜਨ ਦੇ ਬਾਣਾਂ ਨਾਲ ਛਾਨਣੀ ਹੋ ਚੁੱਕਾ ਸੀ, ਬਾਕੀ ਦੀ ਦੇਹੀ ਰਣ ਭੂਮਿਕਾ ਵਿਚ ਰੁਲ ਗਈ ਸੀ।

**ਬਾਣੀ ਭਗਤਾਂ ਕੀ ਸਟੀਕ, ਸ੍ਰੀਮਤ ਪੰਡਿਤ ਤਾਰਾ ਸਿੰਘ ਨਰੋਤਮ ਕ੍ਰਿਤ, ਪੰਨਾ ੫੨**

ਹਮਾਰੀ ਹੀ ਯਹ ਨਿਖਲ ਭੂਮੀ ਹੈ ਔਰ ਕਾ ਇਸ ਮੇਂ ਕੁਛ ਨਹੀਂ ਐਸੇ ਕੈਰਉ, ਧ੍ਰਿਤਰਾਸ਼ਟਰ ਰਾਜਾ ਕੇ ਸਭੀ ਪੁਤ੍ਰ ਮੁਖ ਸੇ ਕਹਿਤੇ ਥੇ। ਜਿਨ ਕੇ ਦੁਸਾਸਨ ਔ ਦੁਰਯੋਧਨ ਸਰੀਖੇ ਬੜੇ ਬਲਵਾਨ ਭ੍ਰਾਤਾ ਥੇ। ਵਾ ਦੁਰਯੋਧਨ ਜਿਨ ਕਾ ਏ, ਥਾ ਬਡਾ ਭ੍ਰਾਤਾ। ਜਿਸ ਦੁਰਯੋਧਨ ਰਾਜਾ ਕੇ ਊਪਰ ਹੀ ਜਬ ਕੁਰਖਜੇਤ੍ਰ ਮੇਂ ਜੁਧ ਹੇਤ ਆਯ ਸਭੀ ਸੈਨਾ ਇਕਤ੍ਰ ਹੂਰੀ ਬਾਰਹ ਜੋਜਨ ਛਤ੍ਰ ਚਲੇ ਥਾ, ਬਾਰਾ ਚੌਕ ਅਠਤਾਲੀ ਕੋਸੋਂ ਮੇਂ ਛਤ੍ਰ ਚਲਤਾ ਥਾ ਭਾਵ ਹੋਤਾ ਥਾ। ਔਰ ਕਾਹੂੰ ਪੈ ਛਤ੍ਰ ਨਹੀਂ ਹੋਤਾ ਥਾ ਤਿਸ ਐਸੇ ਪ੍ਰਤਾਪੀ ਦੁਰਯੋਧਨ ਕੀ ਦੇਹੀ, ਦੇਹ ਗ੍ਰਿਝਨ ਖਾਈ, ਕੂਰਖਜੇਤ੍ਰ ਕੇ ਜੁਧ ਸਮੇਂ ਗ੍ਰਿਝੋਂ ਨੇ ਖਾਈ। ਭਾਵ ਯਹ ਜਬ ਐਸੇ ਬਲਵਾਨੋਂ ਕੀ ਦੇਹ ਨਾ ਰਹੀ ਤਬ ਔਰੋਂ ਕੀ ਕਿਆ ਰਹੇਗੀ।

**ਭਗਤ ਬਾਣੀ ਮਰਮ ਬੋਧਨੀ, ਸੰਤ ਸੰਪੂਰਨ ਸਿੰਘ, ਪੰਨਾ ੨੩੭**

ਕੈਰਵ (ਪਾਂਡਵਾਂ ਦੇ ਚਚੇਰੇ ਭਾਈ ਕਿੱਡੀ) ਮੇਰੀ ਮੇਰੀ ਕਰਦੇ ਸਨ, ਜਿਨ੍ਹਾਂ ਦਾ

ਦੁਰਜੋਧਨ ਵਰਗਾ ਭ੍ਰਾਤਾ (ਐਡਾ ਪ੍ਰਤਾਪੀ ਰਾਜਾ ਸੀ)। (ਜਿਸ ਦੀ) ਅਠਤਾਲੀ ਕੋਹ ਭਰ ਰਾਜਧਾਨੀ ਅੰਦਰ ਛਤ੍ਰ ਸਿਰ 'ਤੇ ਝੁੱਲਿਆ ਕਰਦਾ ਸੀ (ਓਸ ਦੀ) ਦੇਹ ਨੂੰ (ਓੜਕ ਸਿਰ) ਗਿੱਧਾਂ (ਚੀਲਾਂ) ਨੇ ਖਾਧਾ॥੨॥

**ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ, ਭਾਗ ਪਹਿਲਾ, ਪੰਨਾ ੩੦੫**

ਗਿਰਝ. ਦੇਖੋ ਗਿੱਧ. "ਦੇਹੀ ਗਿਰਝਨ ਖਾਈ॥"

**ਗੁਰਬਾਣੀ ਪਾਠ ਦਰਸ਼ਨ, ਟਕਸਾਲ ਭਿੰਡਰ ਕਲਾਂ, ਪੰਨਾ ੪੧੩**

ਬਾਰਹ ਜੋਜਨ, ਛਤ੍ਰ ਚਲੈ ਥਾ; ਦੇਹੀ ਗਿਰਝ ਨ ਖਾਈ॥

੨. ਗਿਰਝਨ ਖਾਈ॥

ਵਿਸ਼ੇਸ਼ ਨੋਟ:- ਟੀਕਾ ਫਰੀਦਕੋਟ, ਡਾ. ਜੋਧ ਸਿੰਘ ਜੀ, ਡਾ. ਰਤਨ ਸਿੰਘ ਜੀ ਜੱਗੀ, ਪ੍ਰੋ. ਸਾਹਿਬ ਸਿੰਘ, ਸ਼ਬਦਾਰਥ ਸ਼੍ਰੋਮਣੀ ਗੁ: ਪ੍ਰ: ਕਮੇਟੀ, ਗਿ.ਹਰਿਬੰਸ ਸਿੰਘ ਜੀ, ਡਾ. ਮਨਮੋਹਨ ਸਿੰਘ, ਪੰਡਿਤ ਸ਼ਾਮ ਸਿੰਘ, ਪੰਡਿਤ ਤਾਰਾ ਸਿੰਘ ਜੀ ਨਰੋਤਮ, ਸੰਤ ਸੰਪੂਰਨ ਸਿੰਘ ਜੀ, ਭਾਈ ਕਾਨ੍ਹ ਸਿੰਘ ਜੀ ਨੇ ਪਾਠ "ਗਿਰਝਨ ਖਾਈ" ਕੀਤਾ ਹੈ। ਜਦ ਕਿ ਸੰਤ ਕਿਰਪਾਲ ਸਿੰਘ ਜੀ, ਗਿ. ਬਿਸ਼ਨ ਸਿੰਘ ਜੀ, ਪੰਡਿਤ ਨਰੈਣ ਸਿੰਘ ਜੀ ਅਤੇ ਟਕਸਾਲ ਭਿੰਡਰ ਕਲਾਂ ਨੇ ਪਾਠ "ਗਿਰਝ ਨ ਖਾਈ" ਕੀਤਾ ਹੈ। ਗੁਰਬਾਣੀ ਦੀ ਨਿਯਮਾਵਲੀ ਅਨੁਸਾਰ "ਗਿਰਝਨ" ਪਾਠ ਇਸਤਰੀ ਲਿੰਗ ਬਹੁ-ਵਚਨ ਕਰਤਾ ਕਾਰਕ ਹੈ ਇਸ ਨੂੰ ਅੰਤਕ ਸਿਹਾਰੀ ਦੀ ਲੋੜ ਨਹੀਂ ਹੈ। ਇੱਥੇ ਇਕ ਗਿਰਝ ਦੀ ਦੇਹੀ ਖਾਣ ਦੀ ਗੱਲ ਨਹੀਂ ਹੈ। ਬਲਕਿ ਬਹੁ ਵਚਨ "ਗਿਰਝਨ" ਭਾਵ "ਦੇਹੀ ਗਿਰਝਾਂ ਨੇ ਖਾਧੀ"। ਉਪ੍ਰੋਕਤ ਜਿਨ੍ਹਾਂ ਵਿਦਵਾਨਾਂ ਨੇ "ਗਿਰਝਨ ਖਾਈ" ਅਨੁਸਾਰ "ਦੇਹੀ ਗਿਰਝਾ ਨੇ ਖਾਧੀ" ਪਾਠ ਅਤੇ ਅਰਥ ਕੀਤੇ ਹਨ ਉਹ ਬਿਲਕੁਲ ਦਰੁਸਤ ਹਨ।"ਗਿਰਝ" ਪਾਠ ਇਸਤਰੀ ਲਿੰਗ, ਇਕ ਵਚਨ ਹੈ। "ਗਿਰਝ ਨ ਖਾਈ" ਨ ਅਲੱਗ ਕਰਨਾ ਗੁਰਬਾਣੀ ਨਿਯਮਾਵਲੀ ਦੇ ਵਿਪਰੀਤ ਹੈ।

ਚਲਦਾ. . .

## ਗੁ: ਥੰਮ੍ਹ ਜੀ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਥੰਮ੍ਹ ਜੀ ਸਾਹਿਬ, ਪਾਤਸ਼ਾਹੀ ਪੰਜਵੀਂ, ਕਰਤਾਰਪੁਰ (ਜਲੰਧਰ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ੧੪ ਅਪ੍ਰੈਲ, ੨੦੧੪ ਨੂੰ ਗੁਰਦੁਆਰਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਕੁੱਲ ੯੮ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

# ਉਨੀ ਸੌ ਚੁਰਾਸੀ

-ਸ. ਗੁਰਦੇਵ ਸਿੰਘ*

*ਉਨੀ ਸੌ ਚੁਰਾਸੀ ਸਾਥੋਂ ਜਾਣਾ ਨਹੀਂ ਭੁਲਾਇਆ।*
*ਤੋਪਾਂ ਟੈਂਕਾਂ ਨਾਲ ਅਕਾਲ ਤਖਤ ਸਾਹਿਬ ਢਾਹਿਆ।*
*ਅਕਾਲ ਤਖਤ ਸਾਹਿਬ ਸਿੱਖਾਂ ਦੀ ਆਨ ਅਤੇ ਸ਼ਾਨ ਹੈ।*
*ਹੱਸ-ਹੱਸ ਵਾਰ ਦੇਣੀ ਏਸ ਉੱਤੋਂ ਜਾਨ ਹੈ।*
*ਛੇਵੇਂ ਪਾਤਸ਼ਾਹ ਨੇ ਏਹੋ ਸਬਕ ਪੜਾਇਆ।*
*ਉਨੀ ਸੌ ਚੁਰਾਸੀ ਸਾਥੋਂ ਜਾਣਾ ਨਹੀਂ ਭੁਲਾਇਆ . . .।*
*ਯੋਧਿਆਂ ਨੇ ਲੜੀ ਜਦੋਂ ਹੱਕ ਦੀ ਲੜਾਈ ਸੀ।*
*ਵੈਰੀਆਂ ਨੇ ਕੀਤੀ ਗੁਰੂ-ਘਰ 'ਤੇ ਚੜ੍ਹਾਈ ਸੀ।*
*ਸ਼ੇਰਾਂ ਨੂੰ ਸੀ ਘੇਰਾ ਉਦੋਂ ਗਿੱਦੜਾਂ ਨੇ ਪਾਇਆ।*
*ਉਨੀ ਸੌ ਚੁਰਾਸੀ ਸਾਥੋਂ ਜਾਣਾ ਨਹੀਂ ਭੁਲਾਇਆ . . .।*
*ਬੇ-ਕਸੂਰ ਸਿੱਖਾਂ ਉੱਤੇ ਗੋਲੀਆਂ ਚਲਾਈਆਂ ਸੀ।*
*ਖ਼ੂਨ ਦੀਆਂ ਜ਼ਾਲਮਾਂ ਨੇ ਨਦੀਆਂ ਵਹਾਈਆਂ ਸੀ।*
*ਪਾਪੀਆਂ ਦੇ ਦਿਲਾਂ ਵਿਚ ਤਰਸ ਨਾ ਆਇਆ।*
*ਉਨੀ ਸੌ ਚੁਰਾਸੀ ਸਾਥੋਂ ਜਾਣਾ ਨਹੀਂ ਭੁਲਾਇਆ . . .।*
*ਗ਼ਲਾਂ ਵਿਚ ਪਾ ਟਾਇਰ ਸੀ ਜਿਊਂਦੇ ਸਿੱਖ ਸਾੜੇ।*
*ਅੱਜ ਵੀ ਨੇ ਅਜ਼ਾਦ ਪਾਪੀ ਲੈਂਦੇ ਨੇ ਨਜ਼ਾਰੇ।*
*ਸਿੱਖਾਂ ਦਿਆਂ ਕਾਤਲਾਂ ਨੂੰ ਅਹੁਦਿਆਂ 'ਤੇ ਬਿਠਾਇਆ।*
*ਉਨੀ ਸੌ ਚੁਰਾਸੀ ਸਾਥੋਂ ਜਾਣਾ ਨਹੀਂ ਭੁਲਾਇਆ . . .।*
*ਅਜੇ ਵੀ ਚੁਰਾਸੀ ਵਾਲੇ ਜ਼ਖ਼ਮ ਨੇ ਤਾਜ਼ੇ।*
*ਬੇ-ਕਸੂਰ ਜੇਲਾਂ ਵਿਚ, ਦੋਸ਼ੀ ਬਣੇ ਰਾਜੇ।*
*ਨਿਰਦੋਸ਼ਾਂ ਨੂੰ ਹੈ ਕਾਹਤੋਂ ਫਾਂਸੀ 'ਤੇ ਚੜਾਇਆ?*
*ਉਨੀ ਸੌ ਚੁਰਾਸੀ ਸਾਥੋਂ ਜਾਣਾ ਨਹੀਂ ਭੁਲਾਇਆ . . .।*
*ਗੁਰਦੇਵ ਸਿੰਘਾ ਕਦੋਂ ਮਿਲਣਾ ਏ ਸਾਨੂੰ ਸਾਡਾ ਹੱਕ?*
*ਸੱਚ ਰਹਿਣਾ ਸੱਚ, ਕੋਈ ਲੁਕਾਵੇ ਭਾਵੇਂ ਲੱਖ।*
*ਪੈਸੇ ਦੇ ਪੁਜਾਰੀਆਂ ਨੇ ਸੱਚ ਨੂੰ ਦਬਾਇਆ।*
*ਉਨੀ ਸੌ ਚੁਰਾਸੀ ਸਾਥੋਂ ਜਾਣਾ ਨਹੀਂ ਭੁਲਾਇਆ . . .।*

*ਸਪੁੱਤਰ ਸ. ਸੰਤੋਖ ਸਿੰਘ, ਨੂਰਦੀ ਅੱਡਾ, ਨੇੜੇ ਬਿਹਾਰ ਟੈਂਟ ਹਾਊਸ, ਤਰਨਤਾਰਨ। ਮੋ: ੯੪੬੩੩-੨੫੫੦੭

# ੧੯੮੮ ਬੱਚਿਆਂ ਨੂੰ ੩੦ ਲੱਖ ਦੇ ਵਜ਼ੀਫ਼ੇ ਮਿਲਣਗੇ– ਸਤਬੀਰ ਸਿੰਘ

ਸ੍ਰੀ ਅੰਮ੍ਰਿਤਸਰ: ੨੨ ਅਪ੍ਰੈਲ– ਸਿੱਖ ਪੰਥ ਦੀ ਸਿਰਮੌਰ ਧਾਰਮਿਕ ਜਥੇਬੰਦੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਵੱਲੋਂ ਹਰ ਸਾਲ ਪੂਰੇ ਭਾਰਤ ਵਿੱਚੋਂ ਵੱਖ-ਵੱਖ ਸਕੂਲਾਂ ਅਤੇ ਕਾਲਜਾਂ ਦੇ ਵਿਦਿਆਰਥੀਆਂ ਦੀ ਧਾਰਮਿਕ ਪ੍ਰੀਖਿਆ ਲਈ ਜਾਂਦੀ ਹੈ। ਇਸ ਵਾਰ ਸਾਲ ੨੦੧੩ ਵਿਚ ਲਈ ਗਈ ਧਾਰਮਿਕ ਪ੍ਰੀਖਿਆ ਦਾ ਨਤੀਜਾ ਧਰਮ ਪ੍ਰਚਾਰ ਕਮੇਟੀ ਦੇ ਦਫ਼ਤਰ ਵਿਖੇ ਸ. ਸਤਬੀਰ ਸਿੰਘ, ਸਕੱਤਰ, ਧਰਮ ਪ੍ਰਚਾਰ ਕਮੇਟੀ ਵੱਲੋਂ ਐਲਾਨਿਆ ਗਿਆ।

ਇਸ ਪ੍ਰੀਖਿਆ ਵਿਚ ੮ਵੀਂ ਕਲਾਸ ਤੋਂ ਲੈ ਕੇ ਪੋਸਟ-ਗ੍ਰੈਜੂਏਸ਼ਨ ਕਲਾਸ ਤਕ ਰੈਗੂਲਰ ਵਿੱਦਿਆ ਪ੍ਰਾਪਤ ਕਰ ਰਹੇ ਹਜ਼ਾਰਾਂ ਵਿਦਿਆਰਥੀਆਂ ਨੇ ਹਿੱਸਾ ਲਿਆ। ਇਸ ਪ੍ਰੀਖਿਆ ਨੂੰ ਦਰਜਾ ਪਹਿਲਾ, ਦੂਜਾ, ਤੀਜਾ ਅਤੇ ਚੌਥਾ ਅਨੁਸਾਰ ਚਾਰ ਦਰਜਿਆਂ ਵਿਚ ਵੰਡਿਆ ਗਿਆ ਹੈ। ਪਹਿਲੇ ਦਰਜੇ ਵਿਚ ਕੁੱਲ ੨੮੪੪੦ ਵਿਦਿਆਰਥੀਆਂ ਨੇ ਹਿੱਸਾ ਲਿਆ, ਜਿਨ੍ਹਾਂ ਵਿੱਚੋਂ ਗੁਰੂ ਨਾਨਕ ਬਾਲ ਵਿਕਾਸ ਕੇਂਦਰ ਸੀਨੀਅਰ ਸੈਕੰਡਰੀ ਸਕੂਲ, ਜਗਰਾਉਂ (ਲੁਧਿਆਣਾ) ਤੋਂ ੮ਵੀਂ ਕਲਾਸ ਦੀ ਵਿਦਿਆਰਥਣ ਜਸਕੀਰਤ ਕੌਰ ਸਪੁੱਤਰੀ ਸ.ਮਨਮੋਹਨ ਸਿੰਘ, ਰੋਲ ਨੰਬਰ: ੨੫੦੯੮ ਨੇ ੧੫੬ ਅੰਕ ਲੈ ਕੇ ਪਹਿਲਾ ਸਥਾਨ ਪ੍ਰਾਪਤ ਕੀਤਾ, ਗੁਰੂ ਰਾਮਦਾਸ ਪਬਲਿਕ ਸਕੂਲ, ਭਾਮ, ਤਹਿਸੀਲ ਬਟਾਲਾ, ਜ਼ਿਲ੍ਹਾ ਗੁਰਦਾਸਪੁਰ ਤੋਂ ਮਹਿਕਦੀਪ ਕੌਰ ਸਪੁੱਤਰੀ ਸ.ਮਨਜੀਤ ਸਿੰਘ, ਕਲਾਸ ੮ਵੀਂ, ਰੋਲ ਨੰਬਰ: ੭੧੫੪ ਨੇ ੧੫੪ ਅੰਕ ਤੇ ਗੁਰੂ ਨਾਨਕ ਕਿੰਡਰ ਗਾਰਡਨ ਸਕੂਲ, ਕਾਲਾ ਅਫਗਾਨਾ, ਜ਼ਿਲ੍ਹਾ ਗੁਰਦਾਸਪੁਰ ਤੋਂ ਸੁਖਮਨਪ੍ਰੀਤ ਕੌਰ ਸਪੁੱਤਰੀ ਸ.ਪਲਵਿੰਦਰ ਸਿੰਘ, ਕਲਾਸ ੮ਵੀਂ ਨੇ ਵੀ ੧੫੪ ਅੰਕ ਲੈ ਕੇ ਦੂਜਾ ਸਥਾਨ ਅਤੇ ਬਾਬਾ ਗੁਰਮੁਖ ਸਿੰਘ ਉੱਤਮ ਸਿੰਘ ਸੀਨੀਅਰ ਸੈਕੰਡਰੀ ਸਕੂਲ, ਖਡੂਰ ਸਾਹਿਬ, ਜ਼ਿਲ੍ਹਾ ਤਰਨਤਾਰਨ ਤੋਂ ਰਮਨਦੀਪ ਕੌਰ ਸਪੁੱਤਰੀ ਸ.ਬਲਰਾਜ ਸਿੰਘ ਕਲਾਸ ੮ਵੀਂ, ਰੋਲ ਨੰਬਰ: ੮੭੯੬ ਨੇ ੧੫੩ ਅੰਕ ਲੈ ਕੇ ਤੀਜਾ ਸਥਾਨ ਪ੍ਰਾਪਤ ਕੀਤਾ।

ਦੂਜੇ ਦਰਜੇ ਵਿਚ ਕੁੱਲ ੨੮੨੨੨ ਵਿਦਿਆਰਥੀਆਂ ਨੇ ਹਿੱਸਾ ਲਿਆ, ਜਿਨ੍ਹਾਂ ਵਿੱਚੋਂ ਸ੍ਰੀ ਗੁਰੂ ਹਰਿਕ੍ਰਿਸ਼ਨ ਸੀਨੀਅਰ ਸੈਕੰਡਰੀ ਸਕੂਲ, ਪੱਟੀ ਤੋਂ ਮਨਪ੍ਰੀਤ ਕੌਰ ਸਪੁੱਤਰੀ ਸ.ਅਮਰਜੀਤ ਸਿੰਘ ਕਲਾਸ ੯ਵੀਂ, ਰੋਲ ਨੰਬਰ: ੧੯੦੦੫ ਨੇ ੧੫੩ ਅੰਕ ਲੈ ਕੇ ਪਹਿਲਾ ਸਥਾਨ, ਸੰਤ ਬਾਬਾ ਲਾਭ ਸਿੰਘ ਖਾਲਸਾ ਸੀਨੀਅਰ ਸੈਕੰਡਰੀ ਸਕੂਲ, ਗੁਰੂ ਕੀ ਬੇਰ, ਮੱਤੇਵਾਲ, ਤਹਿਸੀਲ ਬਾਬਾ ਬਕਾਲਾ ਤੋਂ ਸੁਖਪ੍ਰੀਤ ਕੌਰ ਸਪੁੱਤਰੀ ਸ.ਮਨਵਿੰਦਰ ਸਿੰਘ, ਕਲਾਸ +੧, ਰੋਲ ਨੰਬਰ: ੧੪੧੭੬ ਨੇ ੧੫੨ ਅੰਕ ਲੈ ਕੇ ਦੂਜਾ ਸਥਾਨ ਤੇ ਮਾਤਾ ਗੰਗਾ ਕੰਨਿਆ ਸੀਨੀਅਰ ਸੈਕੰਡਰੀ ਸਕੂਲ, ਬਾਬਾ ਬਕਾਲਾ ਤੋਂ ਰਜਿੰਦਰ ਕੌਰ ਸਪੁੱਤਰੀ ਸ.ਅਜੈਬ ਸਿੰਘ, ਕਲਾਸ +੨, ਰੋਲ ਨੰਬਰ ੭੫੧ ਨੇ ੧੫੦ ਅੰਕ ਲੈ ਕੇ ਤੀਜਾ ਸਥਾਨ ਪ੍ਰਾਪਤ ਕੀਤਾ।

ਤੀਜੇ ਦਰਜੇ ਗਰੈਜੂਏਸ਼ਨ ਵਾਸਤੇ ਕੁੱਲ ੪੧੯੦ ਵਿਦਿਆਰਥੀਆਂ ਨੇ ਹਿੱਸਾ ਲਿਆ, ਜਿਨ੍ਹਾਂ ਵਿਚ ਅਮਨਦੀਪ ਕੌਰ ਸਪੁੱਤਰੀ ਸ.ਗੁਰਮੇਲ ਸਿੰਘ, ਰੋਲ ਨੰਬਰ: ੨੯੪੮ ਨੇ ੧੫੦ ਅੰਕ ਲੈ ਕੇ ਪਹਿਲਾ ਸਥਾਨ ਤੇ ਸ਼ਾਂਤੀ ਦੇਵੀ ਆਰੀਆ ਮਹਿਲਾ ਕਾਲਜ, ਦੀਨਾਨਗਰ, ਗੁਰਦਾਸਪੁਰ ਤੋ ਕੁਲਵਿੰਦਰ ਕੌਰ ਸਪੁੱਤਰੀ ਸ.ਬਲਕਾਰ ਸਿੰਘ, ਰੋਲ ਨੰਬਰ: ੩੫੭੨ ਨੇ ੧੪੬ ਅੰਕ ਲੈ ਕੇ ਦੂਜਾ ਸਥਾਨ ਤੇ ਸੰਤ ਬਾਬਾ ਲਾਭ ਸਿੰਘ ਬਰਕਤ ਗਰਲਜ਼ ਡਿਗਰੀ ਕਾਲਜ, ਤਹਿਸੀਲ ਤਪਾ, ਬਰਨਾਲਾ ਤੋਂ ਬੀਬਾ ਪਰਮਿੰਦਰ ਕੌਰ ਸਪੁੱਤਰੀ ਸ.ਅਮਰਜੀਤ ਸਿੰਘ, ਰੋਲ ਨੰਬਰ: ੨੯੪੫ ਨੇ ੧੪੫ ਅੰਕ ਲੈ ਕੇ ਤੀਜਾ ਸਥਾਨ ਪ੍ਰਾਪਤ ਕੀਤਾ।

ਇਸੇ ਤਰ੍ਹਾਂ ਚੌਥੇ ਦਰਜੇ ਪੋਸਟ ਗਰੈਜੂਏਸ਼ਨ ਲਈ ਕੁੱਲ ੪੮੭ ਵਿਦਿਆਰਥੀਆਂ ਨੇ ਭਾਗ ਲਿਆ, ਜਿਨ੍ਹਾਂ 'ਚੋਂ ਆਰੀਆ ਕਾਲਜ, ਲੁਧਿਆਣਾ ਤੋਂ ਅਮਰਿੰਦਰ ਸਿੰਘ ਸਪੁੱਤਰ ਸ.ਦਲੀਪ ਸਿੰਘ, ਰੋਲ ਨੰਬਰ: ੪੯੬ ਨੇ ੧੩੧ ਅੰਕ ਲੈ ਕੇ ਪਹਿਲਾ ਸਥਾਨ, ਗੁਰੂ ਨਾਨਕ ਕਾਲਜ, ਮੋਗਾ ਤੋਂ ਬੀਬਾ ਕਮਲਪ੍ਰੀਤ ਕੌਰ ਸਪੁੱਤਰੀ ਸ. ਮੋਹਨ ਸਿੰਘ, ਰੋਲ ਨੰਬਰ: ੪੫੨ ਨੇ ੧੩੦ ਅੰਕ ਲੈ ਕੇ ਦੂਜਾ ਸਥਾਨ ਤੇ ਪੰਡਿਤ ਮੋਹਨ ਲਾਲ ਐਸ.ਡੀ. ਕਾਲਜ ਫਾਰ ਵੂਮੈਨ, ਗੁਰਦਾਸਪੁਰ ਤੋਂ ਬੀਬਾ ਅਮਨਦੀਪ ਕੌਰ ਸਪੁੱਤਰੀ ਸ.ਸੁਖਵੰਤ ਸਿੰਘ, ਰੋਲ ਨੰਬਰ: ੧੦੭ ਨੇ ੧੨੬ ਅੰਕ ਲੈ ਕੇ ਤੀਜਾ ਸਥਾਨ ਪ੍ਰਾਪਤ ਕੀਤਾ ਹੈ।

ਸ. ਸਤਬੀਰ ਸਿੰਘ ਸਕੱਤਰ ਧਰਮ ਪ੍ਰਚਾਰ ਕਮੇਟੀ ਨੇ ਦੱਸਿਆ ਕਿ ਹਰ ਦਰਜੇ ਵਿੱਚੋਂ ਪਹਿਲੀਆਂ ਤਿੰਨ ਪੁਜ਼ੀਸ਼ਨਾਂ ਹਾਸਲ ਕਰਨ ਵਾਲੇ ਵਿਦਿਆਰਥੀਆਂ ਨੂੰ ਕ੍ਰਮਵਾਰ ੫੧੦੦, ੪੧੦੦ ਅਤੇ ੩੧੦੦ ਰੁਪਏ ਵਿਸ਼ੇਸ਼ ਇਨਾਮ ਵਜੋਂ ਦਿੱਤੇ ਜਾਣਗੇ।੧੬੮੮ ਬੱਚਿਆਂ ਨੂੰ ਇਸ ਸਾਲ ਲੱਗਭਗ ੩੦ ਲੱਖ ਰੁਪਏ ਦੇ ਵਜ਼ੀਫ਼ੇ ਦਿੱਤੇ ਜਾਣਗੇ ਅਤੇ ਮੈਰਿਟ 'ਚ ਆਉਣ ਵਾਲੇ ਵਿਦਿਆਰਥੀਆਂ ਨੂੰ ਵੱਖਰੇ ਤੌਰ 'ਤੇ ਸਨਮਾਨਿਤ ਕੀਤਾ ਜਾਵੇਗਾ।

# ਧਰਮ ਪ੍ਰਚਾਰ ਕਮੇਟੀ ਵੱਲੋਂ ਵੱਖ-ਵੱਖ ਸਟੇਟਾਂ ਦੇ ਸਿੱਖ ਬੱਚਿਆਂ ਨੂੰ ਸਨਮਾਨਿਤ

ਸ੍ਰੀ ਅੰਮ੍ਰਿਤਸਰ: ੨੯ ਅਪ੍ਰੈਲ- ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵੱਲੋਂ ਸਿੱਖੀ ਨੂੰ ਪ੍ਰਫੁਲਿਤ ਕਰਨ ਲਈ ਵਿਸ਼ੇਸ਼ ਉਪਰਾਲੇ ਕੀਤੇ ਜਾ ਰਹੇ ਹਨ। ਪੰਜਾਬ ਤੋਂ ਬਾਹਰਲੀਆਂ ਸਟੇਟਾਂ ਵਿਚ ਸਿੱਖ ਮਿਸ਼ਨ ਖੋਲਣ ਤੋਂ ਇਲਾਵਾ ਸਭਾ-ਸੁਸਾਇਟੀਆਂ ਨਾਲ ਤਾਲਮੇਲ ਕਰ ਕੇ ਸਿੱਖੀ ਦੇ ਪ੍ਰਚਾਰ-ਪ੍ਰਸਾਰ ਨੂੰ ਅੱਗੇ ਵਧਾਇਆ ਜਾ ਰਿਹਾ ਹੈ, ਜਿਸ ਤਹਿਤ ਅੱਖਰ ਸੇਵਾ-ਸੁਸਾਇਟੀ, ਹੈਦਰਾਬਾਦ ਦੇ ਸਹਿਯੋਗ ਨਾਲ ਆਂਧਰਾ ਪ੍ਰਦੇਸ਼, ਮਹਾਂਰਾਸ਼ਟਰ ਤੇ ਕਰਨਾਟਕਾ ਤੋਂ ੧੭੦ ਸਿੱਖ ਬੱਚੇ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਦਰਸ਼ਨ ਇਸ਼ਨਾਨ ਕਰਨ ਲਈ ਪੁੱਜੇ।

ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਦੀ ਪ੍ਰੇਰਨਾ ਸਦਕਾ ਆਂਧਰਾ ਪ੍ਰਦੇਸ਼, ਮਹਾਂਰਾਸ਼ਟਰ ਤੇ ਕਰਨਾਟਕਾ ਦੇ ਸ਼ਹਿਰ ਵਿਜੈਵਾੜਾ, ਸ੍ਰੀ ਰਾਮਪੁਰ, ਜਲਗਾਉ, ਪੂਨਾ, ਸ਼ੋਲ੍ਹਾਪੁਰ, ਹੁਬਲੀ, ਧਾਰਵਾੜ, ਬੈਲਗਾਮ, ਨੇਪਾਨੀ, ਰਾਏਚੂਰੇ, ਔਰੰਗਾਬਾਦ, ਯਾਦਗਿਰੀ, ਗੁਲਬਰਮਾ, ਉਕਲ ਹੁਬਲੀ, ਨਾਗਪੁਰ ਤੇ ਹੈਦਰਾਬਾਦ ਤੋਂ ਆਏ ਇਨ੍ਹਾਂ ਬੱਚਿਆਂ ਵਿਚ

੧੩੦ ਲੜਕੇ ਤੇ ੪੦ ਲੜਕੀਆਂ ਸ਼ਾਮਲ ਸਨ ਜੋਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਅਤੇ ਹੋਰ ਗੁਰਦੁਆਰਾ ਸਾਹਿਬਾਨ ਦੇ ਦਰਸ਼ਨਾਂ ਨੂੰ ਅੰਮ੍ਰਿਤਸਰ ਆਏ ।ਧਰਮ ਪ੍ਰਚਾਰ ਕਮੇਟੀ ਵੱਲੋਂ ਇਨ੍ਹਾਂ ਬੱਚਿਆਂ ਲਈ ਸਥਾਨਕ ਗੁਰਦੁਆਰਾ ਕੌਲਸਰ ਸਾਹਿਬ ਵਿਖੇ ਇੱਕ ਵਿਸ਼ੇਸ਼ ਸਮਾਗਮ ਰੱਖਿਆ ਗਿਆ। ਜਿਸ ਦੌਰਾਨ ਸ. ਸਤਬੀਰ ਸਿੰਘ, ਸਕੱਤਰ, ਧਰਮ ਪ੍ਰਚਾਰ ਕਮੇਟੀ ਨੇ ਇਨ੍ਹਾਂ ਬੱਚਿਆਂ ਨੂੰ ਸਿੱਖ ਧਰਮ ਅਤੇ ਗੁਰੂ ਸਾਹਿਬਾਨ ਦੇ ਇਤਿਹਾਸ ਤੋਂ ਜਾਣੂ ਕਰਵਾਇਆ ਤੇ ਸਮਾਗਮ ਦੌਰਾਨ ਬੱਚਿਆਂ ਵਿੱਚੋਂ ਸਤਪਾਲ ਸਿੰਘ ਨਾਗਪੁਰ ਨੂੰ ਸੁੰਦਰ ਦਸਤਾਰ ਸਜਾਉਣ, ਸਿਮਰਨ ਕੌਰ ਨੂੰ ਇਤਿਹਾਸ ਬਾਰੇ ਨੋਟ ਬੁੱਕ ਲਿਖਣ ਅਤੇ ਜੰਗੂ ਸਿੰਘ ਨੂੰ ਅਨੁਸ਼ਾਸ਼ਨ ’ਚ ਰਹਿਣ ,ਪ੍ਰਵੀਨ ਸਿੰਘ, ਜੋਗਿੰਦਰ ਸਿੰਘ, ਕਿਰਨ ਸਿੰਘ, ਗਗਨਦੀਪ ਸਿੰਘ ਤੇ ਰਾਜਦੀਪ ਸਿੰਘ ਨੂੰ ਸਿੱਖੀ ਸਰੂਪ ਧਾਰਨ ਕਰਨ ਕਰ ਕੇ ਗੁਰੂ-ਘਰ ਦੀ ਬਖਸ਼ਿਸ਼ ਸਿਰੋਪਾਓ, ਮੈਡਲ ਤੇ ਵਿਸ਼ੇਸ਼ ਸਨਮਾਨ ਦੇ ਕੇ ਸਨਮਾਨਿਤ ਕੀਤਾ ਗਿਆ।ਇਸੇ ਤਰ੍ਹਾਂ ਅੱਖਰ ਸੇਵਾ ਸੁਸਾਇਟੀ ਦੇ ਮੈਂਬਰ ਸ.ਇੰਦਰਜੀਤ ਸਿੰਘ, ਸ.ਗੁਰਮੀਤ ਸਿੰਘ, ਸ.ਨਿਰਵੈਰ ਸਿੰਘ, ਸ.ਹਰੀਦੇਵ ਸਿੰਘ, ਸ.ਜੁਗਰਾਜ ਸਿੰਘ, ਸ.ਦੇਵ ਸਿੰਘ ਤੇ ਬੀਬੀ ਗੁਰਸਿਮਰਨ ਕੌਰ, ਜੋ ਇਨ੍ਹਾਂ ਬੱਚਿਆਂ ਨੂੰ ਸਿੱਖੀ ਅਤੇ ਸਿੱਖ ਇਤਿਹਾਸ ਨਾਲ ਜੋੜਨ ਵਿਚ ਵਿਸ਼ੇਸ਼ ਯੋਗਦਾਨ ਪਾ ਰਹੇ ਹਨ, ਗੁਰੂ-ਘਰ ਦੀ ਬਖਸ਼ਿਸ਼ ਸਿਰੋਪਾਓ ਦੇ ਕੇ ਧਰਮ ਪ੍ਰਚਾਰ ਕਮੇਟੀ (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ) ਵੱਲੋਂ ਸਨਮਾਨਿਤ ਕੀਤਾ ਗਿਆ।

# ਪਾਕਿਸਤਾਨੀ ਅਦਾਲਤ ਦਾ ਫੈਸਲਾ ਸ਼ਲਾਘਾਯੋਗ-ਜਥੇ:ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ: ੧੦ ਮਈ- ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕਿਹਾ ਹੈ ਕਿ ਲਾਹੌਰ ਛਾਉਣੀ ਵਿਚ ਬੇਬੇ ਨਾਨਕੀ ਦੇ ਗੁਰਦੁਆਰਾ ਸਾਹਿਬ ਦੀ ੨੯ ਏਕੜ ਜ਼ਮੀਨ ਜੋ ਸੰਘੀ ਸਰਕਾਰ ਨੇ ਡਿਫੈਂਸ ਹਾਊਸਿੰਗ ਸੋਸਾਇਟੀ ਨੂੰ ਵੇਚ ਦਿੱਤੀ ਸੀ ਤੇ ਅਦਾਲਤ ਵੱਲੋਂ ਇਹ ਜ਼ਮੀਨ ਨਾ ਵੇਚਣ ਸਬੰਧੀ ਦਿੱਤੇ ਫੈਸਲੇ ਨੂੰ ਸ਼ਲਾਘਾਯੋਗ ਦੱਸਿਆ ਹੈ।

ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਪਾਕਿਸਤਾਨ ਵਿਚ ਸਿੱਖਾਂ ਦੇ ਬਹੁਤ ਸਾਰੇ ਧਾਰਮਿਕ ਅਸਥਾਨ ਹਨ, ਜਿਨ੍ਹਾਂ ਦੀ ਹਜ਼ਾਰਾਂ ਏਕੜ ਜ਼ਮੀਨ ਹੈ, ਜਿਸ ਦੀ ਨਿਗਰਾਨੀ ਟ੍ਰੱਸਟ ਕਰਦਾ ਹੈ, ਪਰੰਤੂ ਪਿਛਲੇ ਸਮੇਂ ਟ੍ਰੱਸਟ ਨੇ ਜ਼ਮੀਨ ਦੀ ਸਾਂਭ-ਸੰਭਾਲ ਦੀ ਬਜਾਏ ਵੇਚ ਦਿੱਤੀ ਸੀ, ਜਿਸ ’ਤੇ ਪਾਕਿਸਤਾਨ ਦੀ ਸਰਵਉੱਚ ਅਦਾਲਤ ਨੇ ਸਖਤ ਨੋਟਿਸ ਲੈਂਦਿਆਂ ਇਸ ’ਤੇ ਰੋਕ ਲਗਾ ਦਿੱਤੀ ਸੀ ਤੇ ਟ੍ਰੱਸਟ ਦੇ ਚੇਅਰਮੈਨ ਆਸਿਫ ਹਾਸ਼ਮੀ ਤੇ ਹੋਰ ਦੋਸ਼ੀਆਂ ਖ਼ਿਲਾਫ਼ ਕਾਰਵਾਈ ਦੇ ਆਦੇਸ਼ ਦਿੱਤੇ ਸਨ। ਉਨ੍ਹਾਂ ਕਿਹਾ ਕਿ ਇਹ ਜ਼ਮੀਨ ਬੇਬੇ ਨਾਨਕੀ ਗੁਰਦੁਆਰਾ ਸਾਹਿਬ ਨੂੰ ਵਾਪਸ ਕੀਤੀ ਜਾਣੀ ਚਾਹੀਦੀ ਹੈ, ਤਾਂ ਜੋ ਗੁਰਦੁਆਰਾ ਸਾਹਿਬ ਦਾ ਵਿਸਥਾਰ ਹੋ ਸਕੇ। ਉਨ੍ਹਾਂ ਕਿਹਾ ਕਿ ਧਾਰਮਿਕ ਅਸਥਾਨਾਂ ਦੀਆਂ ਜਾਇਦਾਦਾਂ ਉਨ੍ਹਾਂ ਅਸਥਾਨਾਂ ਦੇ ਵਿਸਥਾਰ ਵਿਕਾਸ ਲਈ ਹੁੰਦੀਆਂ ਹਨ ਤੇ ਇਹ ਸ਼ਰਧਾ-ਭਾਵਨਾ ਨਾਲ ਲੋਕਾਂ ਨੇ ਅਸਥਾਨਾਂ ਦੇ ਨਾਮ ਲਗਵਾਈਆਂ ਹੁੰਦੀਆਂ ਹਨ, ਪਰੰਤੂ ਕੁਝ ਲੋਕ ਲਾਲਚ ਵੱਸ ਹੋ ਕੇ ਆਪਣੇ ਅਧਿਕਾਰਾਂ ਦੀ ਗਲਤ ਵਰਤੋਂ ਕਰਦੇ ਹਨ, ਜੋ ਠੀਕ ਨਹੀਂ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਗੁਰਮਤਿ ਸਮਾਗਮ

ਸਿੱਖ ਧਰਮ ਦੇ ਪ੍ਰਚਾਰ ਅਤੇ ਪ੍ਰਸਾਰ ਦੀ ਲਹਿਰ ਨੂੰ ਅੱਗੇ ਤੋਰਦਿਆਂ ਸਿੱਖ ਮਿਸ਼ਨ ਹਰਿਆਣਾ ਵੱਲੋਂ ਸ੍ਰੀ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੀ ਯਾਦ ਵਿਚ ਗੁਰਦੁਆਰਾ ਸ੍ਰੀ ਦਮਦਮਾ ਸਾਹਿਬ, ਪਾਤਸ਼ਾਹੀ ਦਸਵੀਂ, ਪਿੰਡ ਸਿਆਣਾ ਸੈਦਾਂ, ਪਿਹੋਵਾ ਵਿਖੇ ੨੩ ਫਰਵਰੀ, ੨੦੧੪ ਨੂੰ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਭਾਈ ਬਲਦੇਵ ਸਿੰਘ ਹਜ਼ੂਰੀ ਰਾਗੀ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ, ਭਾਈ ਅਮਰਜੀਤ ਸਿੰਘ, ਹੈੱਡ ਗ੍ਰੰਥੀ, ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ, ਪਟਿਆਲਾ, ਭਾਈ ਬਲਵਿੰਦਰ ਸਿੰਘ, ਰਾਗੀ ਜਥਾ, ਗੁਰਦੁਆਰਾ ਸਾਹਿਬ ਪਾਤਸ਼ਾਹੀ ਛੇਵੀਂ, ਕੁਰੂਕਸ਼ੇਤਰ ਤੇ ਭਾਈ ਗੁਰਪ੍ਰੀਤ ਸਿੰਘ ਦੇ ਰਾਗੀ ਜਥੇ ਤੋਂ ਇਲਾਵਾ ਭਾਈ ਰਜਿੰਦਰ ਸਿੰਘ ਕੇਸਰੀ ਦੇ ਢਾਡੀ ਜਥੇ ਨੇ ਸੰਗਤਾਂ ਨੂੰ ਗੁਰ-ਇਤਿਹਾਸ ਅਤੇ ਕੀਰਤਨ ਸਰਵਣ ਕਰਵਾ ਕੇ ਨਿਹਾਲ ਕੀਤਾ। ਸਮਾਗਮ ਵਿਚ ਹਾਜ਼ਰ ਸੰਗਤਾਂ ਨੂੰ ਸੰਬੋਧਨ ਕਰਦਿਆਂ ਸ. ਅਜੀਤ ਸਿੰਘ, ਇੰਚਾਰਜ, ਸਿੱਖ ਮਿਸ਼ਨ ਹਰਿਆਣਾ ਨੇ ਸ੍ਰੀ ਨਨਕਾਣਾ ਸਾਹਿਬ ਦੇ ਸਾਕੇ ਬਾਰੇ ਵਿਸਥਾਰ ਨਾਲ ਜਾਣਕਾਰੀ ਦਿੰਦਿਆਂ ਸੰਗਤਾਂ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਦੁਆਰਾ ਦਰਸਾਏ ਮਾਰਗ 'ਤੇ ਚੱਲਣ ਲਈ ਆਖਿਆ। ਇਸ ਮੌਕੇ ਜਥੇ. ਹਰਭਜਨ ਸਿੰਘ ਮਸਾਣਾ, ਸ. ਬੀਰ ਬਹਾਦਰ ਸਿੰਘ, ਸਾਬਕਾ ਮੈਂਬਰ, ਸ਼੍ਰੋ:ਗੁ:ਪ੍ਰ:ਕਮੇਟੀ, ਜਥੇ. ਜਗਤਾਰ ਸਿੰਘ ਪਿਹੋਵਾ, ਜਥੇ. ਜਰਨੈਲ ਸਿੰਘ, ਸ. ਸੁਖਦੇਵ ਸਿੰਘ ਅਤੇ ਵੱਡੀ ਗਿਣਤੀ 'ਚ ਸੰਗਤਾਂ ਹਾਜ਼ਰ ਸਨ। ਮਿਸ਼ਨ ਵੱਲੋਂ ਵੱਖ-ਵੱਖ ਸਥਾਨਾਂ 'ਤੇ ਕਰਵਾਏ ਗਏ ਅੰਮ੍ਰਿਤ-ਸੰਚਾਰ ਸਮਾਗਮਾਂ ਦਾ ਵੇਰਵਾ:-

| ਮਿਤੀ | ਸਥਾਨ | ਪ੍ਰਾਣੀ |
|---|---|---|
| ੦੮-੨-੨੦੧੪ | ਗੁ: ਪੰਜੋਖਰਾ ਸਾਹਿਬ, ਅੰਬਾਲਾ। | ੧੩੦ |
| ੧੦-੨-੨੦੧੪ | ਗੁਰਦੁਆਰਾ ਸਾਹਿਬ, ਪਿੰਡ ਰੋਝਾਵਾਲੀ, ਰਤੀਆ। | ੫੦ |
| ੧੪-੨-੨੦੧੪ | ਗੁ: ਮੰਜੀ ਸਾਹਿਬ ਨਾਲ ਅਟੈਚ ਗੁ: ਬਾਦਸ਼ਾਹੀ ਬਾਗ, ਅੰਬਾਲਾ। | ੧੭ |
| ੧੩-੪-੨੦੧੪ | ਗੁ: ਪਾਤਸ਼ਾਹੀ ਦਸਵੀਂ, ਹਨੂਮਾਨ ਗੇਟ, ਜਗਾਧਰੀ (ਯਮੁਨਾਨਗਰ) | ੨੫ |
| ੧੪-੪-੨੦੧੪ | ਗੁ: ਮਸਤਗੜ੍ਹ, ਸ਼ਾਹਬਾਦ ਮਾਰਕੰਡਾ (ਕੁਰੂਕਸ਼ੇਤਰ) | ੮੩ |
| ੧੪-੪-੨੦੧੪ | ਗੁ: ਮੰਜੀ ਸਾਹਿਬ ਅੰਬਾਲਾ ਸ਼ਹਿਰ | ੩੦੦ |
| ੧੪-੪-੨੦੧੪ | ਗੁ: ਕਪਾਲਮੋਚਨ ਪਾ: ਪਹਿਲੀ ਤੇ ਦਸਵੀਂ, ਬਿਲਾਸਪੁਰ (ਯਮੁਨਾਨਗਰ) | ੧੩੯ |
| ੧੪-੪-੨੦੧੪ | ਗੁ: ਕਲੰਦਰੀ ਗੇਟ, ਕਰਨਾਲ | ੧੧੦ |

## ਬੀੜ ਬਾਬਾ ਬੁੱਢਾ ਸਾਹਿਬ ਵਿਖੇ ਗੁਰਮਤਿ ਸਮਾਗਮ

ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ ਅਤੇ ਸ. ਸਤਬੀਰ ਸਿੰਘ, ਸਕੱਤਰ, ਧਰਮ ਪ੍ਰਚਾਰ ਕਮੇਟੀ ਦੇ ਦਿਸ਼ਾ-ਨਿਰਦੇਸ਼ਾਂ ਤਹਿਤ ਸ. ਪਰਮਜੀਤ ਸਿੰਘ ਮੁੰਡਾ ਪਿੰਡ ਮੈਨੇਜਰ ਦੀ ਸੁਯੋਗ ਅਗਵਾਈ ਵਿਚ ਬੀੜ ਬਾਬਾ ਬੁੱਢਾ ਸਾਹਿਬ (ਜ਼ਿਲ੍ਹਾ ਤਰਨ ਤਾਰਨ) ਵਿਖੇ ੧੩ ਮਾਰਚ, ੨੦੧੪ ਨੂੰ ਗੁ: ਬੀੜ ਸਾਹਿਬ ਦੇ ਸਮੂਹ ਰਾਗੀ ਜਥਿਆਂ ਵੱਲੋਂ ਮਹਾਨ ਕੀਰਤਨ-ਕਥਾ ਗੁਰਮਤਿ ਸਮਾਗਮ ਕਰਵਾਇਆ ਗਿਆ, ਜਿਸ ਵਿਚ ਭਾਈ ਬੰਤਾ ਸਿੰਘ ਮੁੰਡਾ ਪਿੰਡ, ਕਥਾਵਾਚਕ, ਗਿ: ਨਿਸ਼ਾਨ ਸਿੰਘ, ਹੈੱਡ ਗ੍ਰੰਥੀ, ਭਾਈ ਸਤਨਾਮ ਸਿੰਘ, ਗਿ: ਜਸਪਾਲ ਸਿੰਘ ਜਵੱਦੀ ਟਕਸਾਲ ਵਾਲੇ ਅਤੇ ਭਾਈ ਕੰਵਲਜੀਤ ਸਿੰਘ ਹਜ਼ੂਰੀ ਰਾਗੀ ਦੇ ਜਥਿਆਂ ਨੇ ਗੁਰਬਾਣੀ ਦਾ ਕੀਰਤਨ ਅਤੇ ਸਿੱਖ ਇਤਿਹਾਸ ਸੰਗਤਾਂ ਨੂੰ ਸਰਵਣ ਕਰਵਾਇਆ। ਇਸ ਦੌਰਾਨ ੧੪ ਮਾਰਚ, ੨੦੧੪ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕੀਤਾ ਗਿਆ, ਜਿਸ ਵਿਚ ੨੩੬ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ ਵੱਲੋਂ ਕਕਾਰ ਭੇਟਾ ਰਹਿਤ ਦਿੱਤੇ ਗਏ। ਇਸ ਮੌਕੇ ਭਾਈ ਮਨਜੀਤ ਸਿੰਘ ਭੂਰਾ, ਮੈਂਬਰ, ਸ਼੍ਰੋਮਣੀ ਗੁ:ਪ੍ਰ: ਕਮੇਟੀ, ਸ. ਹਰਿਦਿਆਲ ਸਿੰਘ ਸੁਰ ਸਿੰਘ, ਮੈਂਬਰ, ਸ਼੍ਰੋਮਣੀ ਗੁ:ਪ੍ਰ: ਕਮੇਟੀ, ਮੀਤ ਮੈਨੇਜਰ ਸ. ਜਗਜੀਤ ਸਿੰਘ ਸਾਂਘਣਾ, ਮੀਤ ਮੈਨੇਜਰ ਸ. ਸਤਨਾਮ ਸਿੰਘ ਝਬਾਲ, ਭਾਈ ਹੀਰਾ ਸਿੰਘ ਮਨਿਹਾਲਾ, ਭਾਈ ਸੁਖਵੰਤ ਸਿੰਘ ਅਲਗੋਂ, ਭਾਈ ਗੁਰਬਚਨ ਸਿੰਘ ਕਲਸੀਆਂ ਅਤੇ ਭਾਈ ਸੁਰਜੀਤ ਸਿੰਘ ਸਭਰਾ (ਪ੍ਰਚਾਰਕ ਸਾਹਿਬਾਨ) ਹਾਜ਼ਰ ਸਨ।

## ਗੁ: ਬੁਰਜ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਪ੍ਰਚਾਰਕ ਭਾਈ ਗੁਰਵਿੰਦਰ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਸਿੱਖ ਵਿਰਸਾ ਸੰਭਾਲ ਲਹਿਰ ਤਹਿਤ ਖਾਲਸੇ ਦੇ ਸਾਜਨਾ ਦਿਵਸ ਨੂੰ ਸਮਰਪਿਤ ਗੁਰਦੁਆਰਾ ਬੁਰਜ ਸਾਹਿਬ, ਪਾਤਸ਼ਾਹੀ ਪੰਜਵੀਂ, ਧਾਰੀਵਾਲ (ਗੁਰਦਾਸਪੁਰ) ਵਿਖੇ ੧੨ ਅਪ੍ਰੈਲ, ੨੦੧੪ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ, ਜਿਸ ਵਿਚ ੪੭੦ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ। ਇਸ ਸਮਾਗਮ ਨੂੰ ਸਫਲ ਕਰਨ ਲਈ ਜਥੇਦਾਰ ਰਤਨ ਸਿੰਘ ਜੱਫਰਵਾਲ, ਮੈਂਬਰ, ਧਰਮ ਪ੍ਰਚਾਰ ਕਮੇਟੀ, ਸ੍ਰੀ ਅੰਮ੍ਰਿਤਸਰ ਅਤੇ ਸ. ਜਗਦੀਸ਼ ਸਿੰਘ, ਮੈਨੇਜਰ, ਗੁ: ਬੁਰਜ ਸਾਹਿਬ (ਧਾਰੀਵਾਲ) ਨੇ ਭਰਪੂਰ ਸਹਿਯੋਗ ਦਿੱਤਾ। ਇਸ ਮੌਕੇ ਭਾਈ ਗੁਰਨਾਮ ਸਿੰਘ ਪ੍ਰਚਾਰਕ ਅਤੇ ਵੱਖ-ਵੱਖ ਢਾਡੀ ਕਵੀਸ਼ਰੀ ਜਥਿਆਂ ਨੇ ਗੁਰ-ਇਤਿਹਾਸ ਤੇ ਗੁਰਬਾਣੀ ਨਾਲ ਜੋੜਦਿਆਂ ਹੋਇਆਂ ਵੱਧ ਤੋਂ ਵੱਧ ਸੰਗਤਾਂ ਨੂੰ ਅੰਮ੍ਰਿਤ ਛਕਣ ਲਈ ਪ੍ਰੇਰਿਆ।

## ਆਸਾਮ ਵਿਖੇ ਗੁਰਮਤਿ ਸਮਾਗਮ

ਪ੍ਰਚਾਰਕ ਭਾਈ ਗੁਰਬਚਨ ਸਿੰਘ ਕਲਸੀਆਂ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਸ੍ਰੀ ਗੁਰੂ ਸਿੰਘ ਸਭਾ, ਬੇਲ ਤਲਾ, ਗੁਹਾਟੀ (ਆਸਾਮ) ਵਿਖੇ ੧੪ ਅਪ੍ਰੈਲ, ੨੦੧੪ ਨੂੰ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਦੌਰਾਨ ਹੋਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ੩੦ ਪ੍ਰਾਣੀ ਖੰਡੇ-

ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ।

ਇਸੇ ਤਰ੍ਹਾਂ ੧੯ ਅਤੇ ੨੦ ਅਪ੍ਰੈਲ, ੨੦੧੪ ਨੂੰ ਦੋ-ਦਿਨਾ ਗੁਰਮਤਿ ਸਮਾਗਮ ਗੁਰਦੁਆਰਾ ਧੋਬੜੀ ਸਾਹਿਬ (ਆਸਾਮ) ਵਿਖੇ ਕਰਵਾਇਆ ਗਿਆ, ਜਿਸ ਵਿਚ ਵੱਖ-ਵੱਖ ਢਾਡੀ, ਰਾਗੀ, ਕਵੀਸ਼ਰੀ ਜਥਿਆਂ ਅਤੇ ਪ੍ਰਚਾਰਕ ਸਾਹਿਬਾਨ ਨੇ ਸੰਗਤਾਂ ਨੂੰ ਗੁਰਬਾਣੀ ਅਤੇ ਗੁਰ-ਇਤਿਹਾਸ ਨਾਲ ਜੋੜਿਆ।

## ਮਾਹਿਲਪੁਰ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸ਼ਹੀਦਾਂ ਲੱਧੇਵਾਲ, ਮਾਹਿਲਪੁਰ, ਜ਼ਿਲ੍ਹਾ ਹੁਸ਼ਿਆਰਪੁਰ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ), ਸ੍ਰੀ ਅੰਮ੍ਰਿਤਸਰ ਦੇ ਸਹਿਯੋਗ ਨਾਲ ੧੪ ਅਪ੍ਰੈਲ, ੨੦੧੪ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ੫੪ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

## ਪਿੰਡ ਰਟੌਲ ਵਿਖੇ ਗੁਰਮਤਿ ਸਮਾਗਮ

ਪ੍ਰਚਾਰਕ ਭਾਈ ਲਖਮੀਰ ਸਿੰਘ ਕੱਕਾ ਕੰਡਿਆਲਾ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁ: ਭਾਈ ਮਹਾਂ ਸਿੰਘ ਜੀ ਸ਼ਹੀਦ, ਪਿੰਡ ਰਟੌਲ (ਜ਼ਿਲ੍ਹਾ ਤਰਨ ਤਾਰਨ) ਵਿਖੇ ੨ ਮਈ, ੨੦੧੪ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ, ਜਿਸ ਵਿਚ ੭੧ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ। ਇਸ ਸਮਾਗਮ ਦੌਰਾਨ ਪ੍ਰਚਾਰਕ ਭਾਈ ਗੁਰਬਚਨ ਸਿੰਘ ਕਲਸੀਆਂ ਨੇ ਸੰਗਤਾਂ ਨੂੰ ਗੁਰਮਤਿ ਦੇ ਧਾਰਨੀ ਬਣਨ ਲਈ ਪ੍ਰੇਰਿਆ। ਅੰਮ੍ਰਿਤ-ਅਭਿਲਾਖੀਆਂ ਨੂੰ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ਕਕਾਰ ਭੇਟਾ ਰਹਿਤ ਦਿੱਤੇ ਗਏ।

## ਸਿੱਖ ਮਿਸ਼ਨ ਕਲਕੱਤਾ ਵੱਲੋਂ ਗੁਰਮਤਿ ਕੈਂਪ

ਸ. ਜਗਮੋਹਨ ਸਿੰਘ, ਇੰਚਾਰਜ, ਸਿੱਖ ਮਿਸ਼ਨ ਕਲਕੱਤਾ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਸ਼ਨ ਵੱਲੋਂ ਗੁਰਮਤਿ ਦੇ ਪ੍ਰਚਾਰ ਅਤੇ ਪ੍ਰਸਾਰ ਨੂੰ ਅੱਗੇ ਵਧਾਉਂਦੇ ਹੋਏ ਗੁ: ਸ੍ਰੀ ਗੁਰੂ ਨਾਨਕ ਦਰਬਾਰ, ਮਧੂਬਨੀ (ਬਿਹਾਰ) ਵਿਖੇ ੨੦ ਮਾਰਚ ਤੋਂ ੩੧ ਮਾਰਚ, ੨੦੧੪ ਤਕ ਗੁਰਮਤਿ ਕੈਂਪ ਲਗਾਇਆ ਗਿਆ। ਇਸ ਕੈਂਪ ਵਿਚ ਪ੍ਰਚਾਰਕ ਭਾਈ ਹਰਵਿੰਦਰ ਸਿੰਘ ਪਠਾਨਕੋਟ, ਭਾਈ ਚਰਨਜੀਤ ਸਿੰਘ, ਭਾਈ ਗੁਰਵਿੰਦਰ ਸਿੰਘ ਨੇ ਬੱਚਿਆਂ ਨੂੰ ਗੁਰਬਾਣੀ, ਗੁਰ-ਇਤਿਹਾਸ, ਸਿੱਖ ਰਹਿਤ ਮਰਯਾਦਾ ਸੰਬੰਧੀ ਜਾਣਕਾਰੀ ਦਿੱਤੀ। ਕੈਂਪ ਦੌਰਾਨ ਬੱਚਿਆਂ ਦੇ ਕਵਿਤਾ, ਲੈਕਚਰ ਅਤੇ ਪ੍ਰਸ਼ਨੋਤਰੀ ਮੁਕਾਬਲੇ ਵੀ ਕਰਵਾਏ ਗਏ। ਇਸ ਕੈਂਪ ਨੂੰ ਸਫਲ ਬਣਾਉਣ ਲਈ ਸਾਂਝੀਵਾਲ ਟਰੱਸਟ, ਕਲਕੱਤਾ, ਸ. ਧੀਰਜ ਸਿੰਘ, ਸ. ਮਨਜੀਤ ਸਿੰਘ, ਸ. ਸੂਰਜ ਸਿੰਘ, ਸ. ਬਲਬੀਰ ਸਿੰਘ ਕਟਿਆਰ, ਸ. ਭਗਵਾਨ ਸਿੰਘ ਅਤੇ ਇਸਤਰੀ ਸਤਿਸੰਗ ਸਭਾ, ਮਧੂਬਨੀ ਦਾ ਵਿਸ਼ੇਸ ਯੋਗਦਾਨ ਰਿਹਾ।

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ ੫-੬-੨੦੧੪*